


ੴ ਸਤਿਗੁਰ ਪ੍ਰਸਾਦਿ॥
ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਵੈਸਾਖ-ਜੇਠ, ਸੰਮਤ ਨਾਨਕਸ਼ਾਹੀ ੫੪੬ ਮਈ 2014

ਜਿਲਦ ੫੯ ਅੰਕ ੨

*ਸੰਪਾਦਕ*
ਸਿਮਰਜੀਤ ਸਿੰਘ




## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ₹ ੫ |
| ਸਾਲਾਨਾ (ਦੇਸ਼) | ₹ ੫੦ |
| ਪੰਜ ਸਾਲ (ਦੇਸ਼) | ₹ ੨੫੦ |
| ਲਾਈਫ਼ (ਦੇਸ਼) | ₹ ੫੦੦ |
| ਸਾਲਾਨਾ ਵਿਦੇਸ਼ | ₹ ੧੨੫੦ |
| ਪੰਜ ਸਾਲ (ਵਿਦੇਸ਼) | ₹ ੫੦੦੦ |
| ਲਾਈਫ਼ ਵਿਦੇਸ਼ | ₹ ੧੦੦੦੦ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ:** 304 **ਫੈਕਸ :** 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥*
*ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥*
*ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥*
*ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥*
*ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥*
*ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥*
*ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥*
*ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥*
*ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥੪॥ (ਪੰਨਾ ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ "ਬਾਰਹ ਮਾਹਾ ਮਾਂਝ" ਦੀ ਇਸ ਪਾਵਨ ਪਉੜੀ ਅੰਦਰ ਜੇਠ ਮਹੀਨੇ ਦੇ ਸਖ਼ਤ ਮੌਸਮ ਤੇ ਖਾਸ ਵਾਤਾਵਰਨ ਦੇ ਸੰਕੇਤਕ ਵਰਣਨ ਦੁਆਰਾ ਮਨੁੱਖ-ਮਾਤਰ ਨੂੰ ਪਰਮਾਤਮਾ ਦੇ ਪਵਿੱਤਰ ਨਾਮ ਨਾਲ ਜੁੜਦਿਆਂ, ਸੱਚੇ ਗੁਰੂ ਗਿਆਨ ਤੇ ਚੰਗੀ ਸੰਗਤ ਕਰਦਿਆਂ ਦੁਰਲੱਭ ਮਨੁੱਖਾ ਜਨਮ ਸਫ਼ਲ ਕਰਨ ਦਾ ਗੁਰਮਤਿ ਗਾਡੀ ਮਾਰਗ ਪ੍ਰਦਾਨ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੇਠ ਮਹੀਨੇ ਵਿਚ ਹਰੀ ਪਰਮਾਤਮਾ, ਜਿਸ ਦੀ ਸਰਬਸ਼ਕਤੀ ਮਾਨਤਾ ਕਰਕੇ ਸਾਰੇ ਹੀ ਜੀਵ ਉਸ ਅੱਗੇ ਝੁਕਦੇ ਹਨ, ਮਨੁੱਖ-ਮਾਤਰ ਨੂੰ ਉਸ ਦੇ ਪਵਿੱਤਰ ਨਾਮ ਨਾਲ ਹੀ ਜੁੜਨਾ ਚਾਹੀਦਾ ਹੈ। ਜੇਕਰ ਅਸਲ ਸੱਜਣ ਨੂੰ ਪਛਾਣ ਕੇ ਉਸ ਦਾ ਪੱਲਾ ਫੜ ਲਈਏ ਤਾਂ ਉਹ ਸ਼ਰਨ ਪਏ ਮਨੁੱਖ ਦੀ ਰੱਖਿਆ ਜ਼ਰੂਰ ਕਰਦਾ ਹੈ ਤੇ ਜੀਵ ਨੂੰ ਕਿਸੇ ਦੁਆਰਾ ਬੰਨ੍ਹੇ ਜਾਣ ਦਾ ਡਰ ਨਹੀਂ ਰਹਿੰਦਾ। ਦੂਜੇ ਸ਼ਬਦਾਂ ਵਿਚ ਮਨੁੱਖ ਪ੍ਰਭੂ-ਨਾਮ ਨਾਲ ਜੁੜ ਕੇ ਜਮਾਂ ਦੀ ਫਾਹੀ ਜਾਂ ਤ੍ਰਾਸ ਤੋਂ ਬਚਿਆ ਰਹਿੰਦਾ ਹੈ। ਗੁਰੂ ਪਾਤਸ਼ਾਹ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਦਾ ਨਾਮ ਅਜਿਹਾ ਕੀਮਤੀ ਮੋਤੀ ਹੈ ਜਿਸ ਨੂੰ ਜੀਵ ਪ੍ਰਾਪਤ ਕਰ ਲਵੇ ਤਾਂ ਇਹ ਉਸ ਤੋਂ ਕੋਈ ਵੀ ਸੰਨ੍ਹ ਲਾ ਕੇ ਖੋਹ ਨਹੀਂ ਸਕਦਾ। ਨਾਮ ਚੇਤੇ ਰੱਖਣ ਕਰਕੇ ਪਰਮਾਤਮਾ ਦੇ ਜਿੰਨੇ ਵੀ ਰੰਗ ਹਨ ਉਹ ਸਾਰੇ ਇਸ ਨਾਲ ਜੁੜਨ ਵਾਲੇ ਨੂੰ ਚੰਗੇ ਲੱਗਦੇ ਹਨ ਭਾਵ ਨਾਮ ਨਾਲ ਜੁੜਨ ਵਾਲਾ ਹਰ ਘਟਨਾ ਜਾਂ ਵਰਤਾਰੇ ਨੂੰ ਸਹਿਜ ਰੂਪ 'ਚ ਲੈਂਦਾ ਹੋਇਆ ਪ੍ਰੇਸ਼ਾਨ ਨਹੀਂ ਹੁੰਦਾ। ਸਤਿਗੁਰੂ ਜੀ ਤੱਤਸਾਰ ਬਖਸ਼ਦੇ ਹੋਏ ਫੁਰਮਾਉਂਦੇ ਹਨ ਕਿ ਪਰਮਾਤਮਾ ਜੋ ਚਾਹੁੰਦਾ ਹੈ। ਉਹੀ ਕਰਦਾ ਹੈ, ਉਹ ਜਿਵੇਂ ਜੀਵਾਂ ਤੋਂ ਕਰਾਉਂਦਾ ਹੈ ਜੀਵ ਉਵੇਂ ਕਰਦੇ ਹਨ। ਜਿਨ੍ਹਾਂ ਮਨੁੱਖਾਂ ਨੂੰ ਇਹ ਮਹਿਸੂਸ ਹੋ ਜਾਂਦਾ ਹੈ ਉਹ ਅਜਿਹੇ ਸੁਭਾਗੇ-ਜਨ ਹੁੰਦੇ ਹਨ ਜਿਨ੍ਹਾਂ ਨੂੰ ਮਾਲਕ ਆਪਣਾ ਬਣਾ ਲੈਂਦਾ ਹੈ। ਉਨ੍ਹਾਂ ਨੂੰ ਸ਼ੋਭਾ, ਧੰਨਤਾ ਦੇ ਪਾਤਰ ਆਖੋ। ਨਾਲ ਜੋੜ ਲੈਣਾ ਉਸ ਮਾਲਕ ਦੀ ਕਿਰਪਾ-ਬਖ਼ਸ਼ਿਸ਼ ਦੁਆਰਾ ਹੀ ਹੋ ਸਕਦਾ ਹੈ। ਜੇਕਰ ਮਨੁੱਖ ਦੇ ਸਿਰਫ ਆਪਣੇ ਯਤਨ ਫਲਦਾਇਕ ਹੋ ਸਕਦੇ ਹੋਣ ਤਾਂ ਫਿਰ ਉਹ ਮਾਲਕ ਤੋਂ ਕਿਉਂ ਵਿੱਛੜਨਗੇ ਤੇ ਕਿਉਂ ਰੋਣਗੇ? ਸਾਧੂ ਭਾਵ ਸੱਚੇ ਗੁਰੂ ਦਾ ਸਾਥ ਮਿਲ ਜਾਵੇ ਤਦ ਹੀ ਰੂਹਾਨੀ ਜੀਵਨ ਮਿਲ ਸਕਦਾ ਹੈ ਜਿਸ ਵਿਚ ਅਸਲ ਅਨੰਦ ਹੈ। ਜਿਸ ਮਨੁੱਖ ਦੇ ਮੱਥੇ ਦੇ ਭਾਗ ਪ੍ਰਗਟ ਹੋਣ, ਮਨੁੱਖਾ ਜੀਵਨ ਰੂਪੀ ਜੇਠ ਦਾ ਮਹੀਨਾ ਉਸ ਲਈ ਦੁਖਦਾਈ ਨਹੀਂ ਬਲਕਿ ਰੰਗੀਲਾ ਤੇ ਅਨੰਦਦਾਇਕ ਹੈ। ■




# ਕਿਰਤ

*ਬ੍ਰਹਿਮੰਡ ਦੀ ਉਤਪਤੀ ਤੇ ਪਸਾਰੇ ਨੂੰ ਜੇਕਰ ਗੌਰ ਨਾਲ ਵਾਚਿਆ ਜਾਵੇ ਤਾਂ ਇਸ ਦੇ ਕਣ-ਕਣ ਵਿਚ ਕਿਰਤ ਵਿਚਰਦੀ ਨਜ਼ਰ ਆਉਂਦੀ ਹੈ। ਇਸ ਬ੍ਰਹਿਮੰਡ ਦਾ ਹਰ ਜੀਵ ਅਕਾਲ ਪੁਰਖ ਵੱਲੋਂ ਬਖ਼ਸ਼ੀ ਕਿਰਤ ਵਿਚ ਲੱਗਾ ਨਜ਼ਰੀਂ ਪੈਂਦਾ ਹੈ। ਛੋਟੇ-ਛੋਟੇ ਪੰਛੀ ਆਪਣੇ ਸੁੰਦਰ-ਸੁੰਦਰ ਰੈਣ-ਬਸੇਰੇ (ਆਲ੍ਹਣੇ) ਬਣਾਉਣ ਦੀ ਕਿਰਤ ਵਿਚ ਲੱਗੇ ਦੂਰੋਂ-ਦੂਰੋਂ ਤੀਲਾ-ਤੀਲਾ ਇਕੱਠਾ ਕਰਦੇ ਹਨ। ਜਦੋਂ ਇਨ੍ਹਾਂ ਆਲ੍ਹਣਿਆਂ ਵਿਚ ਬੋਟ ਪੈਦਾ ਹੁੰਦੇ ਹਨ ਤਾਂ ਉਨ੍ਹਾਂ ਦੇ ਆਹਾਰ ਲਈ ਦੂਰ-ਦੂਰ ਤਕ ਉਡਾਰੀਆਂ ਮਾਰ ਕੇ ਖਾਣ ਲਈ ਕੁਝ ਨਾ ਕੁਝ ਲਿਆ ਕੇ ਬੋਟਾਂ ਦੇ ਮੂੰਹ ਵਿਚ ਪਾਉਂਦੇ ਹਨ। ਇਹ ਨਜ਼ਾਰਾ ਹਰ ਇਕ ਮਨੁੱਖ ਨੂੰ ਵਿਸਮਾਦ ਵਿਚ ਲੈ ਆਉਂਦਾ ਹੈ। ਇਸੇ ਤਰ੍ਹਾਂ ਸਾਡੀ ਧਰਤੀ ਆਪਣੇ ਹੀ ਵਿਸਮਾਦ ਵਿਚ ਆਪਣੀ ਕਿਰਤ ਕਰ ਰਹੀ ਹੈ। ਸੂਰਜ ਦੇ ਦੁਆਲੇ ਚੱਕਰ ਲਾਉਣ ਦੀ ਕਿਰਤ ਜੇਕਰ ਧਰਤੀ ਭੁੱਲ ਜਾਵੇ ਤਾਂ ਇਸ ਸੁੰਦਰ ਬ੍ਰਹਿਮੰਡ ਦਾ ਅੰਤ ਹੋ ਜਾਵੇਗਾ। ਇੱਥੋਂ ਤਕ ਕਿ ਇਕ ਛੋਟਾ ਜਿਹਾ ਜੀਵ ਕੀੜੀ ਵੀ ਆਪਣੇ ਛੋਟੇ ਜਿਹੇ ਜੀਵਨ ਵਿਚ ਕਦੇ ਵੀ ਵਿਹਲੀ ਬੈਠੀ ਨਜ਼ਰੀਂ ਨਹੀਂ ਆਉਂਦੀ। ਗੱਲ ਕੀ, ਬ੍ਰਹਿਮੰਡ ਦੀ ਹਰ ਸ਼ੈਅ ਆਪਣੀ-ਆਪਣੀ ਕਿਰਤ ਵਿਚ ਲੱਗੀ ਹੋਈ ਹੈ। ਅਕਾਲ ਪੁਰਖ ਨੂੰ ਇਸ ਸਾਰੇ ਬ੍ਰਹਿਮੰਡ ਦੇ ਪਸਾਰੇ ਦਾ ਕਰਤਾ ਹੋਣ ਕਰਕੇ ਸਭ ਤੋਂ ਵੱਡਾ ਕਿਰਤੀ ਮੰਨਿਆ ਗਿਆ ਹੈ, ਕਿਉਂਕਿ ਉਹ ਬਿਨਾਂ ਅਰਾਮ ਕੀਤਿਆਂ ਹਰ ਪਲ ਆਪਣੀ ਕਿਰਤ ਵਿਚ ਲੱਗਾ ਰਹਿੰਦਾ ਹੈ। ਬ੍ਰਹਿਮੰਡ ਵਿਚ ਹਰ ਸਮੇਂ ਤਿੰਨ ਕੰਮ ਇੱਕੋ ਸਮੇਂ ਲਗਾਤਾਰ ਚੱਲਦੇ ਰਹਿੰਦੇ ਹਨ-- ਚੀਜ਼ਾਂ ਦਾ ਪੈਦਾ ਹੋਣਾ, ਵਿਕਾਸ ਹੋਣਾ ਤੇ ਖਤਮ ਹੋਣਾ। ਇਹ ਸਮਾਂ ਆਦਿ ਕਾਲ ਤੋਂ ਬਿਨਾ ਰੁਕੇ ਲਗਾਤਾਰ ਚੱਲ ਰਿਹਾ ਹੈ। ਅਕਾਲ ਪੁਰਖ ਦੇ ਇਸੇ ਕਿਰਤੀ ਸੁਭਾਅ ਕਾਰਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਨੂੰ ਕਰਤਾ/ਕਰਤਾਰ ਦਾ ਵਿਸ਼ੇਸ਼ਣ ਦਿੱਤਾ ਹੈ। ਗੁਰਬਾਣੀ ਵਿਚ ਅਕਾਲ ਪੁਰਖ ਦੇ ਇਸ ਕਰਤਾਰੀ ਗੁਣ ਦਾ ਵੇਰਵਾ ਥਾਂ-ਥਾਂ ਦਿੱਤਾ ਗਿਆ ਹੈ।*

*ਕਿਰਤ-ਵੰਡ ਦੇ ਆਧਾਰ 'ਤੇ ਸਮਾਜ ਚਾਰ ਵਰਗਾਂ ਵਿਚ ਵੰਡਿਆ ਗਿਆ, ਜਿਸ ਤਹਿਤ ਇੱਕ ਵਰਗ ਵੱਲੋਂ ਆਪਣੇ ਆਪ ਨੂੰ ਸਾਰੇ ਸਮਾਜ ਨਾਲੋਂ ਬਿਹਤਰ ਕਰਾਰ ਦੇ ਦਿੱਤਾ ਗਿਆ ਅਤੇ ਸਮਾਜ ਦੇ ਬਾਕੀ ਲੋਕਾਂ ਦੀ ਕਿੱਤਾ ਵੰਡ ਕਰ ਕੇ ਉਨ੍ਹਾਂ ਨੂੰ ਆਪਣੇ ਗ਼ੁਲਾਮ ਬਣਾ ਲਿਆ ਗਿਆ। ਇਸ ਨਾਲ ਕੁਦਰਤ ਵੱਲੋਂ ਤੈਅ ਕੀਤੇ ਨਿਯਮਾਂ ਵਿਚ ਵਿਘਨ ਪਿਆ। ਇਹ ਵਰਗ ਕਿਰਤ ਕਰਨ ਦੀ ਥਾਂ ਵਿਹਲੇ ਬੈਠ ਕੇ ਦੂਸਰਿਆਂ*

ਦੀ ਕਿਰਤ ਵਿਚ ਸੰਨ੍ਹ ਲਗਾਉਣ ਲੱਗ ਪਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤਕ ਇਹ ਬੁਰਾਈ ਸਮਾਜ ਲਈ ਨਾਸੂਰ ਬਣ ਗਈ। ਮਨੁੱਖ ਹੀ ਮਨੁੱਖ 'ਤੇ ਜ਼ੁਲਮ ਕਰਨ ਲੱਗਾ। ਆਪਣੀ ਖੁਸ਼ਹਾਲੀ ਲਈ ਦੂਸਰੇ ਮਨੁੱਖਾਂ ਦਾ ਸ਼ੋਸ਼ਣ ਕਰਨ ਲੱਗਾ। ਮਨੁੱਖਾਂ ਦੀ ਪਸ਼ੂਆਂ ਵਾਂਗ ਖਰੀਦ-ਓ-ਫਰੋਖਤ ਹੋਣ ਲੱਗ ਪਈ। ਇਸ ਪ੍ਰਵਿਰਤੀ ਨੇ ਕੁਦਰਤ ਦੀ ਸਾਜੀ ਇਸ ਰੰਗੀਨ ਦੁਨੀਆ ਨੂੰ ਮੈਲਾ ਕਰ ਕੇ ਰੱਖ ਦਿੱਤਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖਤਾ ਵਿਚ ਫੈਲ ਰਹੇ ਇਸ ਕੋਹੜ ਨੂੰ ਦੂਰ ਕਰਨ ਲਈ ਤਿੰਨ ਸਿਧਾਂਤ ਕਾਇਮ ਕੀਤੇ-- ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ। ਇਨ੍ਹਾਂ ਤਿੰਨ ਮਹਾਨ ਸਿਧਾਂਤਾਂ 'ਤੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਖ ਧਰਮ ਦੀ ਸਥਾਪਨਾ ਕੀਤੀ। ਇਨ੍ਹਾਂ ਸਿਧਾਂਤਾਂ ਨੇ ਸਮਾਜ ਵਿਚ ਜ਼ਿਕਰਯੋਗ ਕ੍ਰਾਂਤੀ ਲਿਆਂਦੀ। ਜੇਕਰ ਅਸੀਂ ਨਾਮ ਸਿਮਰਨ ਦੇ ਸਿਧਾਂਤ ਨੂੰ ਡੂੰਘਾਈ ਨਾਲ ਦੇਖਦੇ ਹਾਂ ਤਾਂ ਸਾਨੂੰ ਭਗਤੀ ਲਹਿਰ ਦੌਰਾਨ ਆਈ ਕ੍ਰਾਂਤੀ ਭਲੀ-ਭਾਂਤ ਮਹਿਸੂਸ ਹੋ ਜਾਂਦੀ ਹੈ। ਇਨ੍ਹਾਂ ਸਿਧਾਂਤਾਂ ਅਧੀਨ ਹੀ ਗੁਰੂ ਸਾਹਿਬਾਨ ਨੇ ਲੋਕਾਈ ਨੂੰ ਸਮਝਾਇਆ ਕਿ ਪ੍ਰਭੂ ਦੇ ਨਾਮ-ਸਿਮਰਨ ਲਈ ਸਾਨੂੰ ਘਰ-ਬਾਰ ਛੱਡ ਕੇ ਜੰਗਲਾਂ-ਬੇਲਿਆਂ 'ਚ ਭਟਕਣ ਦੀ ਲੋੜ ਨਹੀਂ। ਉਹ ਅਕਾਲ ਪੁਰਖ ਪਰਮਾਤਮਾ ਸਾਡੇ ਦਿਲਾਂ ਅੰਦਰ ਵਸਦਾ ਹੈ। ਬਸ! ਲੋੜ ਹੈ ਸਾਨੂੰ ਆਪਣੇ ਦਿਲਾਂ ਅੰਦਰ ਝਾਤੀ ਮਾਰਨ ਦੀ, ਦਿਲਾਂ ਨੂੰ ਸ਼ੁੱਧ ਕਰਨ ਦੀ, ਇਸ ਅੰਦਰ ਲੋਕਾਈ ਲਈ ਦਰਦ ਮਹਿਸੂਸ ਕਰਨ ਦੀ। ਕਿਰਤ ਨੂੰ ਛੱਡ ਕੇ ਜੰਗਲਾਂ ਬੇਲਿਆਂ ਵਿਚ ਵਿਹਲੜ ਬਣ ਕੇ ਘੁੰਮਣ ਅਤੇ ਆਪਣੇ ਆਹਾਰ ਲਈ ਦੂਸਰਿਆਂ 'ਤੇ ਬੋਝ ਬਣਨ ਨਾਲ ਅਕਾਲ ਪੁਰਖ ਖੁਸ਼ ਨਹੀਂ ਹੁੰਦਾ, ਕਿਉਂਕਿ ਕਿਰਤੀ ਅਕਾਲ ਪੁਰਖ ਨੂੰ ਤਾਂ ਕਿਰਤੀ ਮਨੁੱਖ ਹੀ ਚੰਗਾ ਲੱਗਦਾ ਹੈ। ਭਗਤੀ ਲਹਿਰ ਦੀ ਉਤਪਤੀ ਵੀ ਮੁੱਖ ਤੌਰ 'ਤੇ ਉਨ੍ਹਾਂ ਹਮਲਾਵਾਰਾਂ ਵਿਰੁੱਧ ਹੋਈ ਸੀ ਜੋ ਬਾਹਰੋਂ ਆ ਕੇ ਆਪ ਕਿਰਤ ਕਰਨ ਦੀ ਥਾਂ ਦੂਸਰਿਆਂ ਦੀ ਕੀਤੀ ਕਿਰਤ ਨੂੰ ਲੁੱਟ ਲੈਂਦੇ ਸਨ ਅਤੇ ਦੂਸਰਿਆਂ ਨੂੰ ਆਪਣੇ ਤੋਂ ਘਟੀਆ ਸਮਝ ਕੇ ਆਪਣੀ ਸੇਵਾ ਕਰਵਾਉਣਾ ਹੱਕ ਸਮਝਦੇ ਸਨ।

ਲੁੱਟ-ਕੁੱਟ ਦਾ ਸ਼ਿਕਾਰ ਹੋ ਰਹੀ ਲੋਕਾਈ ਨੂੰ ਜਾਗ੍ਰਿਤ ਕਰਨ ਲਈ ਕਿਰਤੀ ਮਹਾਂਪੁਰਸ਼ ਸਾਹਮਣੇ ਆਏ। ਇਹ ਕਿਰਤ ਕਰਦਿਆਂ ਹੋਇਆਂ ਪ੍ਰਭੂ ਦੀ ਉਸਤਤਿ ਵਿਚ ਲੀਨ ਰਹਿੰਦੇ ਸਨ। ਗੁਰੂ ਸਾਹਿਬਾਨ ਤੋਂ ਇਲਾਵਾ ਭਗਤ ਸਾਹਿਬਾਨ ਨੇ ਵੀ ਆਪ ਲੋਕਾਈ ਲਈ ਉੱਚਾ-ਸੁੱਚਾ ਮਾਡਲ ਪੇਸ਼ ਕਰ ਕੇ ਕਿਰਤ ਦੀ ਮਹਾਨਤਾ ਨੂੰ ਦਰਸਾਇਆ, ਜਿਸ ਕਾਰਨ ਉਹ ਲੋਕਾਈ ਵਿਚ ਹਰਮਨ-ਪਿਆਰੇ ਹੋ ਗਏ। ਇਨ੍ਹਾਂ ਮਹਾਂਪੁਰਖਾਂ ਨੇ ਲੋਕਾਈ ਨੂੰ ਪਰਮਾਤਮਾ ਦੀ ਪ੍ਰੇਮਾ-ਭਗਤੀ ਦੀ ਓਟ ਪ੍ਰਦਾਨ ਕਰਵਾ ਕੇ ਹਰ ਇਕ ਨੂੰ ਕਿਰਤ ਕਰਨ ਵੱਲ ਪ੍ਰੇਰਿਆ। ਇਸ ਨਾਲ ਸਮਾਜ ਵਿਚ ਨਵੀਂ ਜਾਗ੍ਰਿਤੀ ਪੈਦਾ ਹੋਈ, ਸਮਾਜ ਵਿਚ ਨਵਾਂ ਸੁਧਾਰ ਆਇਆ। ਇਹ ਕੋਈ ਆਸਾਨ

ਕਾਰਜ ਨਹੀਂ ਸੀ। ਭਗਤੀ ਲਹਿਰ ਦੇ ਸੰਚਾਲਕਾਂ ਨੂੰ ਇਸ ਮਾਰਗ 'ਤੇ ਚੱਲਦਿਆਂ ਅਨੇਕਾਂ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ। ਇਸ ਲਹਿਰ ਦੇ ਸੰਚਾਲਕ ਜਾਤ-ਪਾਤ, ਊਚ-ਨੀਚ, ਵਰਗ-ਵੰਡ ਅਤੇ ਐਸ਼-ਪ੍ਰਸਤੀ ਦੀ ਜ਼ਿੰਦਗੀ ਤੋਂ ਕੋਹਾਂ ਦੂਰ ਸਨ। ਅਖੌਤੀ ਸਵਰਨ ਜਾਤਾਂ ਦਾ ਕਹਿਰ ਇਨ੍ਹਾਂ 'ਤੇ ਜੰਮ ਕੇ ਟੁੱਟਿਆ। ਪੁਜਾਰੀ ਵਰਗ ਇਨ੍ਹਾਂ ਦੇ ਸਖਤ ਵਿਰੋਧ ਵਿਚ ਸੀ। ਘੋਰ ਸੰਘਰਸ਼ ਤੋਂ ਬਾਅਦ ਜਿੱਤ ਮਿਹਨਤੀ ਕਿਰਤੀ ਵਰਗ ਦੀ ਹੋਈ। ਇਸ ਦੇ ਨਾਲ ਭਗਤ ਸਾਹਿਬਾਨ ਦੀ ਸਾਰੀ ਦੁਨੀਆ ਵਿਚ ਜੈ-ਜੈ ਕਾਰ ਫੈਲ ਗਈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਸਾਨੂੰ ਕਦੇ ਵਿਹਲੜ ਵਰਗ ਦੀ ਗੱਲ ਕਰਦੀ ਮਹਿਸੂਸ ਨਹੀਂ ਹੁੰਦੀ। ਮਿਸਾਲ ਵਜੋਂ ਭਗਤ ਕਬੀਰ ਜੀ ਨੇ ਤਾਣਾ ਤਣਦਿਆਂ, ਭਗਤ ਨਾਮਦੇਵ ਜੀ ਨੇ ਕੱਪੜੇ ਰੰਗਦਿਆਂ ਅਤੇ ਭਗਤ ਰਵਿਦਾਸ ਜੀ ਨੇ ਜੁੱਤੀਆਂ ਗੰਢਦਿਆਂ ਕਿਰਤ ਦੀ ਮਹਾਨਤਾ ਨੂੰ ਦਰਸਾਉਂਦਿਆਂ ਹੋਇਆਂ ਅਕਾਲ ਪੁਰਖ ਦੀ ਅਰਾਧਨਾ ਕਰ ਕੇ ਸਿੱਧ ਕੀਤਾ ਕਿ ਕਿਰਤ ਭਗਤੀ ਵਿਚ ਕੋਈ ਵਿਘਨ ਨਹੀਂ ਪਾਉਂਦੀ, ਸਗੋਂ ਪ੍ਰਭੂ ਦੀ ਨੇੜਤਾ ਨੂੰ ਮਹਿਸੂਸ ਕਰਨ ਵਿਚ ਸਹਾਈ ਹੁੰਦੀ ਹੈ। ਕਿਰਤ ਨਾਲ ਹੀ ਸਮਾਜ ਦੀ ਉਸਾਰੀ ਵਿਚ ਆਪਣਾ ਯੋਗਦਾਨ ਪਾਇਆ ਜਾ ਸਕਦਾ ਹੈ:

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥ (ਪੰਨਾ ੧੩੭੫)

ਗੁਰੂ ਸਾਹਿਬਾਨ ਨੇ ਸਮਾਜ ਨੂੰ ਸੇਧ ਦੇਣ ਦੇ ਨਾਲ-ਨਾਲ ਆਪ ਵੀ ਇਨ੍ਹਾਂ ਸਿਧਾਂਤਾਂ ਨੂੰ ਪੂਰਨ ਰੂਪ ਵਿਚ ਧਾਰਨ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਪਾਰ, ਨੌਕਰੀ, ਖੇਤੀ ਆਦਿ ਕਿਰਤ ਕਰਦਿਆਂ ਸਮਾਜ ਨੂੰ ਸਹੀ ਦਿਸ਼ਾ-ਨਿਰਦੇਸ਼ ਦਿੱਤੇ। ਗੁਰੂ ਸਾਹਿਬ ਨੇ ਖ਼ੁਦ ਗ੍ਰਿਹਸਤ ਵਿਚ ਰਹਿੰਦਿਆਂ ਕਿਰਤ ਕਰ ਕੇ ਕਿਰਤ ਦੀ ਮਹਾਨਤਾ ਨੂੰ ਦਰਸਾਇਆ। ਉਨ੍ਹਾਂ ਨੇ ਕਿਰਤ ਨੂੰ ਗੁਰਮਤਿ ਜੀਵਨ ਦਾ ਪ੍ਰਧਾਨ ਤੱਤ ਮੰਨਦਿਆਂ ਸਾਧਕ ਲਈ ਨਿਯਮ ਕਾਇਮ ਕੀਤਾ ਹੈ:

ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥
(ਪੰਨਾ ੧੨੪੫)

ਗੁਰਮਤਿ ਦਾ ਉਦੇਸ਼ ਸਦਾ ਹੀ ਵਿਹਲੜਾਂ ਦੇ ਉਲਟ ਹੈ। ਗੁਰਮਤਿ ਵਿਚ ਸਮਾਜ ਪ੍ਰਤੀ ਮਨੁੱਖ ਦੀ ਜ਼ਿੰਮੇਵਾਰੀ ਨੂੰ ਬਰੀਕੀ ਨਾਲ ਸਮਝਾਇਆ ਗਿਆ ਹੈ। ਗੁਰੂ ਸਾਹਿਬਾਨ ਨੇ ਸਮਾਜ ਤੋਂ ਭਗੌੜਾ ਕਰਨ ਵਾਲੀ ਅਤੇ ਵਿਹਲੇ ਬੈਠ ਕੇ ਦੂਜਿਆਂ 'ਤੇ ਬੋਝ ਬਣਨ ਵਾਲੀ ਬਿਰਤੀ ਨੂੰ ਖਤਮ ਕਰ ਕੇ ਕਿਰਤ ਕਰਨ ਦੇ ਸਿਧਾਂਤ ਦੀ ਸਥਾਪਨਾ ਕੀਤੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ:

ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥

*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥ (ਪੰਨਾ ੫੨੨)*

*ਗੁਰੂ ਸਾਹਿਬਾਨ ਨੇ ਆਪਣੀ ਬਾਣੀ ਦੇ ਨਾਲ-ਨਾਲ ਹੋਰ ਮਹਾਂਪੁਰਸ਼ਾਂ ਦੀ ਬਾਣੀ ਨੂੰ ਵੀ ਸੰਭਾਲਿਆ। ਇਹੋ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਸਾਰੀ ਦੁਨੀਆ ਨੂੰ ਨਾਮ ਜਪਣ, ਕਿਰਤ ਕਰਨ ਅਤੇ ਵੰਡ ਛਕਣ ਦਾ ਉਪਦੇਸ਼ ਦੇ ਰਹੀ ਹੈ। ਨਾਮ ਜਪਦਿਆਂ ਕੀਤੀ ਗਈ ਸੱਚੀ-ਸੁੱਚੀ ਕਿਰਤ ਨੂੰ ਵੰਡ ਕੇ ਛਕਣ ਅਰਥਾਤ ਆਪਣੀ ਕਮਾਈ ਵਿੱਚੋਂ ਆਪਣੀ ਵਿੱਤ ਅਨੁਸਾਰ ਲੋੜਵੰਦਾਂ ਦੀਆਂ ਜ਼ਰੂਰਤਾਂ ਨੂੰ ਪੂਰਾ ਕਰਨ ਲਈ ਦਸਵੰਧ ਦੇਣਾ ਹੀ ਗੁਰਮਤਿ ਦਾ ਪ੍ਰਮੁੱਖ ਸਿਧਾਂਤ ਹੈ। ਸਾਨੂੰ ਇਸ ਗੱਲ ਦਾ ਵੀ ਖਾਸ ਧਿਆਨ ਰੱਖਣਾ ਚਾਹੀਦਾ ਹੈ ਕਿ ਚੋਰੀ, ਠੱਗੀ, ਬੇਈਮਾਨੀ, ਧੋਖੇਬਾਜ਼ੀ, ਰਿਸ਼ਵਤਖੋਰੀ, ਸਮਗਲਿੰਗ, ਬਲੈਕ ਮਾਰਕੀਟਿੰਗ ਆਦਿ ਸਾਧਨਾਂ ਨਾਲ ਇਕੱਠੀ ਕੀਤੀ ਗਈ ਕਮਾਈ ਨੂੰ ਕਿਰਤ ਨਹੀਂ ਕਿਹਾ ਜਾ ਸਕਦਾ। ਦੇਖਿਆ ਜਾ ਰਿਹਾ ਹੈ ਕਿ ਅੱਜਕਲ੍ਹ ਹਰ ਕੋਈ ਕੰਮ ਤੋਂ ਜੀਅ ਚੁਰਾ ਰਿਹਾ ਹੈ, ਪਰ ਰਾਤੋ-ਰਾਤ ਅਮੀਰ ਵੀ ਹੋਣਾ ਚਾਹੁੰਦਾ ਹੈ ਅਤੇ ਅਮੀਰ ਵੀ ਇਤਨਾ ਕਿ ਸਾਰੀ ਦੁਨੀਆ ਦੀ ਦੌਲਤ ਹੀ ਆਪਣੇ ਬੈਂਕ ਖਾਤਿਆਂ ਵਿਚ ਜਮ੍ਹਾ ਕਰਨਾ ਚਾਹੁੰਦਾ ਹੈ, ਭਾਵੇਂ ਉਹ ਦੌਲਤ ਸਾਰੀ ਜ਼ਿੰਦਗੀ ਉਸ ਦੇ ਕੰਮ ਨਾ ਆਵੇ। ਇਸ ਤਰ੍ਹਾਂ ਦੀ ਦੌਲਤ ਜ਼ਿਆਦਾ ਕਿਰਤ ਦੀ ਕਮਾਈ ਨਾਲ ਇਕੱਠੀ ਨਹੀਂ ਕੀਤੀ ਹੁੰਦੀ। ਅੱਜ ਬਹੁਤ ਸਾਰੇ ਵਿਹਲੜਾਂ ਨੇ ਵੀ ਕਿਰਤ ਤੋਂ ਪਿੱਛਾ ਛੁਡਾ ਕੇ ਘਰ-ਘਰ ਜਾ ਕੇ ਮੰਗਣ ਦਾ ਕੰਮ ਫੜ ਲਿਆ ਹੈ, ਜੋ ਕਿ ਗੁਰਮਤਿ ਦੇ ਸਰਾਸਰ ਉਲਟ ਹੈ। ਅਜਿਹੇ ਵਿਹਲੜਾਂ ਦੀ ਵੀ ਕੋਈ ਕਮੀ ਨਹੀਂ, ਜੋ ਅਗਿਆਨਤਾ ਵਿਚ ਗ੍ਰਸੀ ਹੋਈ ਲੋਕਾਈ ਨੂੰ ਸਮਾਜਿਕ, ਆਰਥਿਕ ਅਤੇ ਮਾਨਸਿਕ ਪੱਖੋਂ ਲੁੱਟ ਰਹੇ ਹਨ। ਇਸ ਕਾਰਜ ਲਈ ਪ੍ਰਿੰਟ ਮੀਡੀਆ ਅਤੇ ਇਲੈਕਟ੍ਰੋਨਿਕ ਮੀਡੀਆ ਦਾ ਵੀ ਭਰਪੂਰ ਲਾਹਾ ਲਿਆ ਜਾ ਰਿਹਾ ਹੈ। ਆਮ ਲੋਕਾਂ ਵਿਚ ਪਸਰ ਰਹੀ ਕੰਮ-ਚੋਰੀ ਦੀ ਮਨੋਬਿਰਤੀ ਅਜਿਹੇ ਲੋਕਾਂ ਦੀ ਹੀ ਦੇਣ ਹੈ। ਇਸ ਮਨੋਬਿਰਤੀ ਨੂੰ ਠੱਲ੍ਹ ਪਾਉਣਾ ਹੀ ਅੱਜ ਦੇ ਸਮੇਂ ਦੀ ਮੁੱਖ ਲੋੜ ਹੈ।*

*ਕਿਰਤ ਕਰਨਾ ਮਨੁੱਖ ਨੂੰ ਰੱਬੀ ਆਦੇਸ਼ ਹੈ। ਆਓ! ਪ੍ਰਣ ਕਰੀਏ ਕਿ ਅਸੀ ਸਾਰੇ ਰਲ-ਮਿਲ ਕੇ ਵਿਹਲੜਪੁਣੇ, ਨਿਕੰਮੇਪਣ ਅਤੇ ਕੰਮਚੋਰ ਮਾਨਸਿਕਤਾ ਵਾਲੇ ਲੋਕਾਂ ਤੋਂ ਖਹਿੜਾ ਛੁਡਾ ਕੇ ਗੁਰੂ ਸਾਹਿਬਾਨ ਦੇ ਬਖ਼ਸ਼ੇ ਸਿਧਾਂਤ-- ਨਾਮ ਜਪੋ, ਕਿਰਤ ਕਰੋ ਅਤੇ ਵੰਡ ਛਕੋ 'ਤੇ ਡਟ ਕੇ ਪਹਿਰਾ ਦੇਵਾਂਗੇ।* ■

# ਗੁਰਮਤਿ ਅਤੇ ਮਨੁੱਖੀ ਅਧਿਕਾਰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਇਸ ਤੋਂ ਪਹਿਲਾਂ ਕਿ ਇਹ ਜਾਣਨ ਦਾ ਯਤਨ ਕਰੀਏ ਕਿ ਗੁਰਮਤਿ ਅਰਥਾਤ ਗੁਰੂ ਨਾਨਕ ਫ਼ਲਸਫ਼ਾ ਭਾਵ ਗੁਰਬਾਣੀ ਵਿਚ ਮਨੁੱਖੀ ਅਧਿਕਾਰਾਂ ਬਾਰੇ ਕੀ ਉਪਦੇਸ਼ ਕੀਤਾ ਗਿਆ ਹੈ। ਮਨੁੱਖੀ ਅਧਿਕਾਰ ਕੀ ਅਤੇ ਕਿਉਂ? ਇਸ ਬਾਰੇ ਸੰਖੇਪ ਰੂਪ ਵਿਚ ਜਾਣਨਾ ਅਤੇ ਵਿਚਾਰਨਾ ਯੋਗ ਹੋਵੇਗਾ ਤਾਂ ਜੋ ਹੱਥਲੇ ਮਜਮੂਨ ਦਾ ਸਹੀ ਮੁਲੰਕਣ ਹੋ ਸਕੇ। ਇਹ ਕੁਦਰਤ ਕਾਦਰ ਦੀ ਸ਼ਾਨਦਾਰ ਸ਼ਾਹਕਾਰ ਰਚਨਾ ਹੈ ਅਤੇ ਇਹ ਪਸਾਰਾ "ਕੀਤਾ ਪਸਾਉ ਏਕੋ ਕਵਾਉ ॥" ਅਨੁਸਾਰ ਇੱਕੋ ਵਾਰ ਵਿਚ ਪਰਮਾਤਮਾ ਨੇ ਆਪਣੀ ਚਮਤਕਾਰੀ ਕਲਾ ਨਾਲ ਹੋਂਦ ਵਿਚ ਲਿਆਂਦਾ। ਮਨੁੱਖ ਦੇ ਪਾਲਣ-ਪੋਸ਼ਣ, ਰਹਿਣ-ਸਹਿਣ ਅਤੇ ਸੁੱਖ-ਸਹੂਲਤਾਂ ਲਈ ਅਨੇਕ ਭਾਂਤੀ ਬਨਸਪਤੀ, ਪਸ਼ੂ-ਪੰਛੀ, ਮਨ ਪਰਚਾਵੇ ਲਈ ਫੁੱਲ-ਬੂਟੇ, ਦਰਿਆ, ਪਹਾੜ ਅਤੇ ਪੰਜਾਂ ਤੱਤਾਂ ਵਿਚੋਂ ਕਿਸੇ ਇਕ ਜਾਂ ਦੋ ਜਾਂ ਜਿਆਦਾ ਤੱਤਾਂ ਦੀ ਘਾਟ-ਵਾਧ ਕਾਰਨ ਹੋਣ ਵਾਲੀਆਂ ਬੀਮਾਰੀਆਂ ਦੇ ਇਲਾਜ ਲਈ ਅਨੇਕ ਭਾਂਤ ਦੀਆਂ ਜੜ੍ਹੀਆਂ-ਬੂਟੀਆਂ ਪੈਦਾ ਕਰ ਦਿੱਤੀਆਂ ਅਤੇ ਉਸ ਦੇ ਜੀਵਨ ਬਸਰ ਕਰਨ ਲਈ "ਪਵਣ ਪਾਣੀ ਅਗਨੀ ਪਾਤਾਲ ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥" ਅਨੁਸਾਰ "ਮਾਤਾ ਧਰਤਿ ਮਹਤੁ ॥" ਦੀ ਰਚਨਾ ਕਰ ਦਿੱਤੀ। ਅਨੇਕ ਪ੍ਰਕਾਰ ਦੀਆਂ ਰੁੱਤਾਂ ਬਣਾ ਦਿੱਤੀਆਂ। ਓਪਰੀ ਜਿਹੀ ਨਜ਼ਰ ਮਾਰਦਿਆਂ ਸਪੱਸ਼ਟ ਹੋ ਜਾਂਦਾ ਹੈ ਕਿ ਮਨੁੱਖ ਅਕਾਲ ਪੁਰਖ ਦੀ ਸ਼ਾਨਦਾਰ ਅਤੇ ਅਦੁੱਤੀ ਕਲਾ-ਕ੍ਰਿਤ ਹੈ। ਉਹੋ ਹੀ ਉਸ ਦਾ ਸਿਰਜਣਹਾਰਾ, ਪ੍ਰਤਿਪਾਲਕ, ਰੋਜ਼ੀ ਦਿਹੰਦ, ਰਾਜ਼ਕ ਰਹੀਮ ਹੈ। "ਏਕੁ ਪਿਤਾ ਏਕਸ ਕੇ ਹਮ ਬਾਰਿਕ" ਹੋਣ ਕਾਰਨ ਸਾਰੇ ਮਨੁੱਖ ਬਰਾਬਰ ਹਨ। ਕੋਈ ਊਚ-ਨੀਚ ਨਹੀਂ, ਕਿਸੇ ਨੂੰ ਵਿਸ਼ੇਸ ਅਧਿਕਾਰ ਪ੍ਰਾਪਤ ਨਹੀਂ, "ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ॥" ਹਨ। ਕਿਸੇ ਨੂੰ ਕਿਸੇ ਦਾ ਅਧਿਕਾਰ-ਹੱਕ ਖੋਹਣ ਦਾ ਹੱਕ ਨਹੀਂ ਹੈ। ਕਿਸੇ ਉੱਤੇ ਆਪਣੀ ਮਰਜ਼ੀ ਠੋਸਣ ਦਾ ਅਧਿਕਾਰ ਨਹੀਂ ਹੈ। ਹਾਂ! ਭਾਈਚਾਰਾ, ਸਹਿਹੋਂਦ, ਆਪਸੀ ਪ੍ਰੇਮ-ਪਿਆਰ, ਸਹਿਣਸ਼ੀਲਤਾ, ਸਾਂਝੀਵਾਲਤਾ, ਸਦਭਾਵਨਾ, ਇਕ ਦੂਸਰੇ ਦਾ ਆਦਰ, ਮਾਣ-ਸਤਿਕਾਰ ਆਦਿ ਮਨੁੱਖੀ ਸਦਗੁਣ ਹਨ, ਜਿਨ੍ਹਾਂ ਨਾਲ ਮਨੁੱਖਤਾ ਦੀ ਜ਼ਿੰਦਗੀ ਸੁਹਾਵਣੀ ਅਤੇ ਮਾਣਨਯੋਗ ਬਣ ਜਾਵੇਗੀ, ਮੁੱਢਲੇ ਤੌਰ ਉੱਤੇ ਗੈਰਤ, ਗੌਰਵ ਅਤੇ ਸਵੈਮਾਣ ਨਾਲ ਜੀਊਣ ਦਾ ਹੱਕ, ਮਨੁੱਖੀ ਬਰਾਬਰੀ, ਜ਼ਮੀਰ ਦੀ

*ਸਾਬਕਾ ਪ੍ਰਧਾਨ, ਸ਼੍ਰੋ.ਗੁ.ਪ੍ਰ.ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮੦੫੧੦੦*

ਅਜ਼ਾਦੀ, ਆਪਣੀ ਮਰਜ਼ੀ ਦਾ ਧਰਮ ਧਾਰਨ ਕਰਨ ਜਾਂ ਨਾ ਧਾਰਨ ਕਰਨ ਦੀ ਅਜ਼ਾਦੀ, ਸਿੱਖਿਆ ਦਾ ਅਧਿਕਾਰ, ਆਪਣੀ ਮਰਜ਼ੀ ਦੀ ਕਿਰਤ ਕਰਨ, ਕਿਰਤ ਦਾ ਯੋਗ ਇਵਜ਼ਾਨਾ ਹਾਸਲ ਕਰਨ ਦਾ ਹੱਕ, ਆਪਣੀ ਮਰਜ਼ੀ ਦੀ ਰਾਜਨੀਤਕ ਸੋਚ ਅਖ਼ਤਿਆਰ ਕਰਨ ਦਾ ਹੱਕ, ਜਾਬਰ ਤੇ ਜ਼ੁਲਮੀ ਰਾਜ ਨੂੰ ਵਗਾਹ ਮਾਰਨ ਅਤੇ ਹਲੇਮੀ ਰਾਜ ਦੀ ਸਥਾਪਨਾ ਦਾ ਹੱਕ, ਸਿਹਤ ਦਾ ਹੱਕ, "ਕੁਲੀ, ਗੁਲੀ ਤਥਾ ਜੁਲੀ" ਦਾ ਹੱਕ, ਆਪਣੀ ਬਾਤ ਕਹਿ ਸਕਣ ਭਾਵ ਬੋਲਣ ਦਾ ਹੱਕ (ਆਪਣੇ ਵਿਚਾਰ ਪ੍ਰਗਟ ਕਰਨ ਦਾ ਹੱਕ), ਆਪਣੇ ਸੱਭਿਆਚਾਰ, ਵਿਰਸੇ, ਭਾਸ਼ਾ, ਪਹਿਰਾਵੇ, ਦੀ ਰੱਖਿਆ ਦਾ ਹੱਕ, ਕਾਨੂੰਨ ਦੇ ਸਾਹਮਣੇ ਬਰਾਬਰੀ ਆਦਿ ਕੁਝ ਮੁੱਢਲੇ ਮਨੁੱਖੀ ਅਧਿਕਾਰ ਹਨ ਜੋ ਸੁਤੇਸਿਧ ਹੀ ਜਾਤ, ਧਰਮ, ਰੰਗ, ਨਸਲ, ਖਿੱਤੇ ਆਦਿ ਤੋਂ ਉਤਾਂਹ ਉੱਠ ਕੇ ਹਰ ਇਕ ਲਈ ਜਨਮ-ਸਿੱਧ ਅਧਿਕਾਰ ਹੀ ਹਨ। ਕਿਸੇ ਵੀ ਮਨੁੱਖ ਜਾਂ ਸ਼ਕਤੀ ਨੂੰ ਇਨ੍ਹਾਂ ਅਧਿਕਾਰਾਂ ਦਾ ਹਨਣ ਕਰਨ/ਖੋਹਣ ਦਾ ਅਧਿਕਾਰ ਨਹੀਂ ਹੈ ਪਰੰਤੂ ਸੰਸਾਰ ਵਿਚ ਸ਼ੁਰੂ ਤੋਂ ਹੀ ਵਰਤਾਰਾ ਇਸ ਦੇ ਉਲਟ ਹੀ ਰਿਹਾ ਹੈ। ਪਦਾਰਥਵਾਦੀ ਰੁਚੀਆਂ ਦਾ ਸ਼ਿਕਾਰ ਹੋ ਕੇ ਮਨੁੱਖ ਮਨੁੱਖ ਦਾ ਹੀ ਵੈਰੀ ਹੋ ਗਿਆ ਹੈ ਅਤੇ ਉਹ ਮਾਨਵੀ ਉੱਚ ਕਦਰਾਂ-ਕੀਮਤਾਂ ਨੂੰ ਤਿਲਾਂਜਲੀ ਦੇ ਕੇ ਦਰਿੰਦਗੀ ਦੇ ਰਾਹ ਪੈ ਗਿਆ ਹੈ। ਇਕ ਤਰ੍ਹਾਂ ਨਾਲ ਮਨੁੱਖ ਆਪਣੇ ਆਪ ਦਾ ਹੀ ਦੁਸ਼ਮਣ ਬਣ ਗਿਆ ਹੈ। ਬਸ, ਇਹੋ ਹੀ ਸੰਸਾਰਕ-ਦੁਖਾਂਤ ਦਾ ਵੱਡਾ ਕਾਰਨ ਹੈ। ਇਲਾਕਾਈ ਵਾਤਾਵਰਣ, ਰੁੱਤਾਂ, ਪਹਾੜੀ ਜਾਂ ਮੈਦਾਨੀ ਭੂ-ਮੰਡਲ ਆਦਿ ਕਾਰਨ ਕੱਦ, ਰੂਪ, ਰੰਗ ਅਤੇ ਅਨੇਕ ਪ੍ਰਕਾਰੀ ਬੋਲੀਆਂ ਅਤੇ ਭਾਸ਼ਾਵਾਂ ਅਤੇ ਰਹਿਣ-ਸਹਿਣ ਦੇ ਢੰਗ-ਤਰੀਕੇ ਤਥਾ ਸੱਭਿਆਚਾਰ ਆਦਿ ਹੋਂਦ ਵਿਚ ਆ ਗਏ। ਜਿਉਂ-ਜਿਉਂ ਮਨੁੱਖ ਵਿਕਾਸ ਕਰਦਾ ਗਿਆ, ਉਸ ਨੂੰ ਸੋਝੀ ਆਉਂਦੀ ਗਈ, ਤਿਉਂ-ਤਿਉਂ ਉਸ ਵਿਚ ਲੋਭ, ਲਾਲਚ, ਊਚ-ਨੀਚ, ਤਕੜੇ-ਮਾੜੇ, ਕਾਲੇ-ਗੋਰੇ, ਰੂਪਵਾਨ-ਕਰੂਪ, ਗਰੀਬ-ਅਮੀਰ ਆਦਿ ਬਾਰੇ ਉਸ ਦੇ ਵਿਚਾਰ ਅਤੇ ਸੋਚ ਬਣਦੀ ਗਈ। ਮਨੁੱਖ ਪਹਿਲਾਂ ਛੋਟੇ-ਛੋਟੇ ਪਰਵਾਰਾਂ, ਫਿਰ ਛੋਟੇ-ਛੋਟੇ ਗਰੁੱਪਾਂ, ਫਿਰ ਹੌਲੀ-ਹੌਲੀ ਵੱਖ-ਵੱਖ ਨਸਲਾਂ, ਜਾਤਾਂ, ਧਰਮਾਂ, ਕੌਮਾਂ ਅਤੇ ਵੱਖ-ਵੱਖ ਮੁਲਕਾਂ ਵਿਚ ਵੰਡਿਆ ਗਿਆ। ਸੰਸਾਰ ਵਿਚ ਮਨੁੱਖ ਮਨੁੱਖ ਉੱਤੇ ਅਤੇ ਇਕ ਮੁਲਕ ਦੂਜੇ ਮੁਲਕ ਉੱਤੇ ਭਾਰੂ ਅਤੇ ਕਾਬਜ਼ ਹੋਣ ਅਤੇ ਉਸ ਦੀ ਲੁੱਟ-ਕੁੱਟ ਕਰਨ ਲੱਗ ਪਿਆ। ਇਸ ਤਰ੍ਹਾਂ ਮਨੁੱਖਤਾ ਦਾ ਘਾਣ ਕੀਤਾ ਜਾਣ ਲੱਗ ਪਿਆ ਅਤੇ ਮੁਲਕਾਂ-ਮੁਲਕਾਂ ਦਰਮਿਆਨ ਘਮਸਾਨ ਦੇ ਯੁੱਧ ਹੋਏ, ਜਿਸ ਵਿਚ ਬੇਤਹਾਸ਼ਾ ਖ਼ੂਨ ਵਹਾਇਆ ਗਿਆ। ਕਈ ਲੋਕ ਮਹਿਲਾਂ-ਮਾੜੀਆਂ ਦੇ ਮਾਲਕ ਬਣ ਗਏ ਅਤੇ ਕਈ ਝੁੱਗੀਆਂ-ਝੌਂਪੜੀਆਂ ਤਥਾ ਸੜਕਾਂ ਦੇ ਕਿਨਾਰਿਆ ਉੱਤੇ ਰਹਿਣ ਲਈ ਮਜਬੂਰ ਹੋ ਗਏ। ਕੁਝ ਕੁ ਰਾਜੇ ਅਤੇ ਬਹੁਤ ਭਾਰੀ ਗਿਣਤੀ ਵਿਚ ਉਨ੍ਹਾਂ ਦੀ ਪਰਜਾ ਬਣ ਗਈ। ਭਰਾ ਭਰਾ ਦਾ, ਪੁੱਤਰ ਪਿਉ ਦਾ, ਪਿਉ ਪੁੱਤਰ ਦਾ, ਮਾਂ ਧੀ ਦੀ, ਸੱਸ ਨੂੰਹ ਅਤੇ ਨੂੰਹ ਸੱਸ ਦੀ, ਨਨਾਣ

ਭਰਜਾਈ ਅਤੇ ਭਰਜਾਈ ਨਨਾਣ ਦੀ ਈਰਖਾ, ਹਉਮੈਂ, ਲਾਲਚ ਤੇ ਦ੍ਵੈਸ਼ ਕਾਰਨ ਦੁਸ਼ਮਣ ਬਣਨ ਲੱਗ ਪਈ। ਮਨੁੱਖ ਕੁਦਰਤ ਦੀ ਵਿਸ਼ਾਲ ਅਤੇ ਸੁੰਦਰ, ਰੰਗ-ਬਿਰੰਗੀ ਦੁਨੀਆ ਵਿਚ ਰਹਿੰਦਿਆਂ ਹੋਇਆਂ ਵੀ ਆਪਣੇ ਮਾੜੇ ਲੱਛਣਾਂ ਅਤੇ ਘਟੀਆ ਸੋਚ ਕਾਰਨ ਆਪਣੇ ਆਪ ਵਿਚ ਅੰਦਰੋਂ ਦੁਫਾੜ ਹੋ ਗਿਆ। ਦੂਸਰਿਆਂ ਦੇ ਮਨੁੱਖੀ ਅਧਿਕਾਰਾਂ ਦਾ ਘਾਣ ਕਰਨ ਦੇ ਨਾਲ-ਨਾਲ ਉਹ ਖ਼ੁਦ ਦੇ ਅਧਿਕਾਰਾਂ ਦਾ ਵੀ ਕਾਤਲ ਬਣ ਗਿਆ। ਹਲਾਕੂ, ਜੰਗੇਜ਼ ਖਾਨ, ਨਾਦਰ, ਅਹਿਮਦ ਸ਼ਾਹ ਅਬਦਾਲੀ, ਬਾਬਰ ਤੋਂ ਫ਼ਰੁਖ਼ਸੀਅਰ ਤਕ ਅਤੇ ਉਪਰੰਤ ਇੰਗਲੈਂਡ ਦੇ ਅੰਗਰੇਜ਼ਾਂ ਨੇ ਮਨੁੱਖਤਾ ਦਾ ਵੱਡੇ ਪੱਧਰ ਉੱਤੇ ਘਾਣ ਕੀਤਾ ਅਤੇ ਲੱਖਾਂ ਨਿਰਦੋਸ਼ ਅਤੇ ਭੋਲੇ-ਭਾਲੇ ਲੋਕਾਂ ਦਾ ਬੇਹਿਆਈ ਅਤੇ ਬੇਦਰਦੀ ਨਾਲ ਅਜਾਈਂ ਖ਼ੂਨ ਵਹਾਇਆ। ਮਨੁੱਖੀ ਅਧਿਕਾਰਾਂ ਦੀ ਗੱਲ ਤਾਂ ਛੱਡੋ ਇਨ੍ਹਾਂ ਸਾਰੇ ਨਿਰਦਈ ਜ਼ਾਲਮਾਂ ਅਤੇ ਜਾਬਰਾਂ ਨੇ ਮਨੁੱਖਤਾ ਦਾ ਹੀ ਸ਼ਰੇਆਮ ਕਤਲ-ਏ-ਆਮ ਕੀਤਾ। ਹਾਲਾਤ ਨੂੰ ਬਿਆਨ ਕਰਦਿਆਂ ਰੂਹ ਕੰਬਦੀ ਹੈ। ਕੀ ਉਹ ਵਾਕਿਆ ਹੀ ਮਨੁੱਖ ਸਨ? ਦਰਿੰਦੇ ਸਨ ਜਾਂ ਜੰਗਲੀ ਖ਼ੂੰਖਾਰ ਜਾਨਵਰਾਂ ਦੀ ਹੀ ਅੰਸ਼-ਵੰਸ਼ ਸਨ? ਭਾਰਤ ਉੱਤੇ ੭੧੨ ਈ: ਵਿਚ ਪਹਿਲਾਂ ਮੁਹੰਮਦ ਬਿਨ ਕਾਸਮ ਨੇ ਹਮਲਾ ਕੀਤਾ ਅਤੇ ਫਿਰ ਵੱਖ-ਵੱਖ ਧਾੜਵੀਆਂ ਵੱਲੋਂ ਹਮਲਿਆਂ ਦਾ ਇਹ ਸਿਲਸਿਲਾ ਲਗਾਤਾਰ ਚੱਲਦਾ ਗਿਆ ਅਤੇ ਅੰਤ ਇੱਥੇ ੧੧੯੨ ਈ: ਵਿਚ ਇਸਲਾਮੀ ਰਾਜ ਸਥਾਪਿਤ ਹੋ ਗਿਆ ਅਤੇ ਇੱਥੇ ਬੜਾ ਲੰਮਾ ਸਮਾਂ ਮਨੁੱਖੀ ਅਧਿਕਾਰ ਤਾਂ ਕੀ ਮਨੁੱਖਤਾ ਨੂੰ ਹੀ ਬੇਦਰਦੀ ਨਾਲ ਤਹਿਸ-ਨਹਿਸ ਕੀਤਾ ਜਾਂਦਾ ਰਿਹਾ ਹੈਪ। ਉਪਰੰਤ ਫਿਰੰਗੀਆਂ ਦਾ ਰਾਜ ਸਥਾਪਿਤ ਹੋ ਗਿਆ, ਜਿਨ੍ਹਾਂ ਨੇ ਮੁਗ਼ਲਾਂ ਵੱਲੋਂ ਕੀਤੇ ਗਏ ਅਸਹਿ ਅਤੇ ਅਕਹਿ ਜ਼ੁਲਮਾਂ ਨੂੰ ਵੀ ਮਾਤ ਪਾ ਦਿੱਤੀ, ਮਨੁੱਖਤਾ ਨੂੰ ਕੰਬਾ ਦਿੱਤਾ। ਲੋਕਾਂ ਦਾ ਧਰਮ, ਅਰਥ, ਜਾਨ-ਮਾਲ, ਗੈਰਤ ਅਤੇ ਅਣਖ ਨੂੰ ਤਬਾਹ ਕੀਤਾ ਜਾਂਦਾ ਰਿਹਾ। ਪਿਛਲੀ ਸਦੀ ਵਿਚ ਹੋਏ ਦੋ ਮਹਾਂ-ਯੁੱਧਾਂ ੧੯੧੪-੧੯੧੯ ਈ: ਅਤੇ ੧੯੩੯-੧੯੪੫ ਈ: ਦੌਰਾਨ ਲੱਖਾਂ ਲੋਕਾਂ ਦਾ ਜਾਨੀ ਅਤੇ ਮਾਲੀ ਨੁਕਸਾਨ ਕੀਤਾ ਗਿਆ। ਮਨੁੱਖੀ ਖ਼ੂਨ ਦੀਆਂ ਨਦੀਆਂ ਵਹਾਈਆਂ ਗਈਆਂ ਅਤੇ ਮਨੁੱਖਤਾ ਨੂੰ ਸ਼ਰਮਸਾਰ ਕਰ ਦਿੱਤਾ। ਇਸ ਸਭ ਕੁਝ ਵੱਲ ਧਿਆਨ ਕਰਦਿਆਂ ਹੀ ਯੂ.ਐਨ.ਓ. ਵੱਲੋਂ "ਮਨੁੱਖੀ ਅਧਿਕਾਰਾਂ" ਬਾਰੇ ਵਿਚਾਰਿਆ ਗਿਆ ਅਤੇ ਕੁਝ ਫੈਸਲੇ ਕੀਤੇ ਗਏ।

ਲੰਮਾ ਸਮਾਂ ਸੰਸਾਰ ਨੂੰ ਦੋ ਵੱਡੇ ਬਲਾਕਾਂ-- "ਅਮਰੀਕਨ ਬਲਾਕ ਅਤੇ ਰਸ਼ੀਅਨ ਬਲਾਕ" ਵਿਚ ਵੰਡ ਦਿੱਤਾ ਗਿਆ ਅਤੇ ਠੰਡੀ ਜੰਗ ਦੌਰਾਨ ਬਹੁਤ ਭਾਰੀ ਜਾਨੀ-ਮਾਲੀ ਨੁਕਸਾਨ ਹੋਇਆ। ਇਨ੍ਹਾਂ ਦੋਹਾਂ ਬਲਾਕਾਂ ਦੀ ਅਗਵਾਈ ਕਰਨ ਵਾਲੇ ਅਮਰੀਕਾ ਅਤੇ ਰੂਸ ਨੇ ਸੰਸਾਰ ਦੇ ਵਿਕਾਸਸ਼ੀਲ ਅਤੇ ਅਵਿਕਸਿਤ ਦੇਸ਼ਾਂ ਨੂੰ ਆਪਣੀ ਅੰਨ੍ਹੀ ਲੁੱਟ ਲਈ ਮੰਡੀ ਬਣਾ ਲਿਆ। ਮਨੁੱਖੀ ਅਧਿਕਾਰਾਂ ਦਾ ਸਭ ਤੋਂ ਵੱਧ ਸ਼ੋਰ ਮਚਾਉਣ ਵਾਲੇ ਇਨ੍ਹਾਂ ਦੇਸ਼ਾਂ ਵੱਲੋਂ ਹੀ ਵੱਡੀ ਪੱਧਰ ਉੱਤੇ ਮਾਨਵੀ ਕਦਰਾਂ-ਕੀਮਤਾਂ ਦਾ

ਘਾਣ ਕੀਤਾ ਗਿਆ ਅਤੇ ਮਨੁੱਖੀ ਅਧਿਕਾਰ ਤਾਂ ਕੀ ਨਿਰਦੋਸ਼ ਤੇ ਭੋਲੀ-ਭਾਲੀ ਮਨੁੱਖਤਾ ਦਾ ਵੀ ਖ਼ੂਨ ਅਜਾਈਂ ਵਹਾਇਆ ਗਿਆ। ਅੱਜ ਅਮਰੀਕਾ ਵੱਲੋਂ ਆਪਣੀ ਸਰਦਾਰੀ ਕਾਇਮ ਕਰਨ ਹਿੱਤ ਜਿਸ ਸ਼ਾਤਰਤਾ ਅਤੇ ਬੇਹਿਯਾਈ ਨਾਲ ਇਸਲਾਮੀ ਮੁਲਕਾਂ ਅੰਦਰ ਰਾਜ ਪਲਟੇ ਕਰਵਾਏ ਜਾ ਰਹੇ ਹਨ ਅਤੇ ਇਕ ਮੁਲਕ ਨੂੰ ਦੂਸਰੇ ਵਿਰੁੱਧ ਕਿਵੇਂ ਖੜ੍ਹਾ ਕੀਤਾ ਜਾ ਰਿਹਾ ਹੈ, ਇਹ ਸਾਰੇ ਸੰਸਾਰ ਦੇ ਸਾਹਮਣੇ ਹੈ। ਅਸਲ ਵਿਚ ਜੇਕਰ ਬਰੀਕੀ ਨਾਲ ਵੇਖਿਆ ਜਾਵੇ ਤਾਂ ਮਨੁੱਖੀ ਅਧਿਕਾਰਾਂ ਦਾ ਸਭ ਤੋਂ ਵੱਧ ਰੌਲਾ ਪਾਉਣ ਅਤੇ ਇਨ੍ਹਾਂ ਲਈ ਥੋਥੀ ਚਿੰਤਾ ਪ੍ਰਗਟ ਕਰਨ ਵਾਲੀਆਂ ਇਨ੍ਹਾਂ ਸ਼ਕਤੀਆਂ ਵੱਲੋਂ ਹੀ ਸਭ ਤੋਂ ਵੱਧ ਮਨੁੱਖੀ ਅਧਿਕਾਰਾਂ ਦਾ ਘਾਣ ਕੀਤਾ ਗਿਆ ਹੈ। ਇਸ ਦੇ ਨਾਲ ਹੀ ਸੰਸਾਰ ਦੀ ਇਹ ਵੀ ਅਟੱਲ ਸੱਚਾਈ ਹੈ ਕਿ ਹਰ ਮੁਲਕ ਵਿਚ ਵੱਸਣ ਵਾਲੀਆਂ ਘੱਟ ਗਿਣਤੀਆਂ ਵੱਲੋਂ ਮਨੁੱਖੀ ਅਧਿਕਾਰਾਂ, ਆਪਣੀ ਭਾਸ਼ਾ, ਧਰਮ, ਸੱਭਿਆਚਾਰ, ਵਿਰਾਸਤ, ਇਤਿਹਾਸ ਤਥਾ ਆਪਣੀ ਹੋਂਦ-ਹਸਤੀ ਨੂੰ ਬਚਾਉਣ ਲਈ ਬਹੁਤ ਭਾਰੀ ਜੱਦੋ-ਜਹਿਦ ਕੀਤੀ ਜਾ ਰਹੀ ਹੈ। ਘੱਟ ਗਿਣਤੀਆਂ ਨੂੰ ਚਿੱਟੇ ਦਿਨ ਲੁੱਟਿਆ, ਕੁੱਟਿਆ ਅਤੇ ਬੇਪੱਤ ਕੀਤਾ ਜਾ ਰਿਹਾ ਹੈ। ਇਸ ਜੱਦੋ-ਜਹਿਦ ਦੌਰਾਨ ਇਨ੍ਹਾਂ ਘੱਟ ਗਿਣਤੀਆਂ ਵੱਲੋਂ ਬਹੁਤ ਭਾਰੀ ਕੁਰਬਾਨੀਆਂ ਅਤੇ ਸ਼ਹੀਦੀਆਂ ਦਿੱਤੀਆਂ ਜਾ ਰਹੀਆਂ ਹਨ।

ਜਿਸ ਤਰ੍ਹਾਂ ਉੱਪਰ ਦੱਸਿਆ ਗਿਆ ਹੈ ਕਿ ਦੂਜੇ ਮਹਾਂ-ਯੁੱਧ ਵਿਚ ਹੋਏ ਭਾਰੀ ਜਾਨੀ-ਮਾਲੀ ਨੁਕਸਾਨ ਨੂੰ ਮੁੱਖ ਰੱਖਦਿਆਂ ਸੰਯੁਕਤ ਰਾਸ਼ਟਰ ਦੇ ਜਰਨਲ ਇਜਲਾਸ ਨੇ ੧੯੪੮ ਈ: ਵਿਚ "Universal Declaration of Human Rights" "ਵਿਸ਼ਵ ਮਨੁੱਖੀ ਅਧਿਕਾਰਾਂ ਦੀ ਰੱਖਿਆ" ਸੰਬੰਧੀ ਐਲਾਨਨਾਮਾ ਪਾਸ ਕੀਤਾ। ਉਪਰੰਤ ੧੯੫੦ ਈ: ਵਿਚ ਇਸ ਨੂੰ ਇਕ ਅੰਤਰਰਾਸ਼ਟਰੀ ਕਾਨੂੰਨ ਦੀ ਸ਼ਕਲ ਦੇ ਦਿੱਤੀ ਗਈ, ਜਿਸ ਦਾ ਅਰਥ ਮਨੁੱਖ ਦੇ ਕੁਝ ਅਧਿਕਾਰਾਂ ਦੀ ਰੱਖਿਆ ਕਰਨ ਸਬੰਧੀ ਉਪਰਾਲੇ ਕਰਨਾ ਸੀ। ਉਨ੍ਹਾਂ ਹੀ ਉਪਰਾਲਿਆਂ ਦੇ ਸਨਮੁੱਖ ਭਾਰਤ ਨੇ ਵੀ ਮਨੁੱਖੀ ਅਧਿਕਾਰਾਂ ਦੀ ਰਾਖੀ ਕਰਨ ਹਿੱਤ ਕਾਨੂੰਨ ਬਣਾਇਆ ਅਤੇ ਇਸ ਕਾਰਜ ਦੀ ਦੇਖ-ਰੇਖ ਲਈ "ਰਾਸ਼ਟਰੀ ਮਨੁੱਖੀ ਅਧਿਕਾਰ ਕਮਿਸ਼ਨ" ਦੀ ਸਥਾਪਨਾ ੧੯੯੩ ਈ: ਵਿਚ ਕੀਤੀ ਗਈ। ਇਸ ਉਪਰੰਤ ਸਾਰੇ ਸੂਬਿਆਂ ਵਿਚ "ਰਾਜ ਮਨੁੱਖੀ ਅਧਿਕਾਰ ਕਮਿਸ਼ਨ" ਸਥਾਪਿਤ ਕੀਤੇ ਗਏ। ਸੰਸਾਰ ਭਰ ਵਿਚ ਹਰ ਸਾਲ ੧੦ ਦਸੰਬਰ ਨੂੰ "ਮਨੁੱਖੀ ਅਧਿਕਾਰ ਦਿਵਸ" ਮਨਾਇਆ ਜਾਂਦਾ ਹੈ। ਸੰਯੁਕਤ ਰਾਸ਼ਟਰ ਨੇ ਇਸ ਐਲਾਨਨਾਮੇ ਵਿਚ ਜੀਵਨ ਦੀਆਂ ੬੧ ਮੱਦਾਂ ਨੂੰ ਸ਼ਾਮਲ ਕੀਤਾ ਹੈ।

ਅੰਤਰਰਾਸ਼ਟਰੀ ਪੱਧਰ ਉੱਤੇ ਜਦੋਂ ਅਸੀਂ ਨਜ਼ਰ ਮਾਰਦੇ ਹਾਂ ਤਾਂ ਸਪੱਸ਼ਟ ਹੋ ਜਾਂਦਾ ਹੈ ਕਿ ਉਕਤ ਐਲਾਨਨਾਮਾ ਬਹੁਤ ਸਾਰਥਿਕ ਅਤੇ ਕਾਰਗਰ ਸਿੱਧ ਨਹੀਂ ਹੋ ਸਕਿਆ, ਸਗੋਂ ਅਮਰੀਕਾ ਵਰਗੇ ਸ਼ਕਤੀਸ਼ਾਲੀ ਦੇਸ਼ਾਂ ਦੀ ਕਠਪੁਤਲੀ ਬਣ ਕੇ ਹੀ ਰਹਿ ਗਿਆ ਹੈ। ਸੰਸਾਰ ਵਿਚ ਬੇਕਸੂਰ ਅਤੇ ਅਣਭੋਲ ਲੋਕਾਂ ਦਾ ਖ਼ੂਨ ਵਹਾਇਆ ਜਾ ਰਿਹਾ ਹੈ। ਅਨੇਕਾਂ

ਦੇਸ਼ਾਂ ਵਿਚ ਰਾਜਪਲਟੇ ਕਰਵਾਏ ਜਾ ਰਹੇ ਹਨ। ਜਿਵੇਂ ਕਿਸੇ ਸਿਕੰਦਰ-ਏ-ਆਜ਼ਮ, ਬਿਸਮਾਰਕ, ਨੈਪੋਲੀਅਨ ਬੋਨਾਪਾਰਟ, ਹਿਟਲਰ ਅਤੇ ਮੁਸੋਲੀਨੀ ਵਰਗੇ ਜਰਵਾਣਿਆਂ ਨੇ ਸਾਰੇ ਸੰਸਾਰ ਨੂੰ ਆਪਣਾ ਗ਼ੁਲਾਮ ਬਣਾਉਣ ਹਿੱਤ ਨਿਰਦੋਸ਼ ਲੋਕਾਂ ਦੇ ਖ਼ੂਨ ਦੀਆਂ ਨਦੀਆਂ ਵਹਾ ਦਿੱਤੀਆਂ ਸਨ ਪਰੰਤੂ ਉਹ ਪੂਰੀ ਤਰ੍ਹਾਂ ਅਸਫਲ ਹੋ ਕੇ, ਜ਼ਿੰਦਗੀ ਤੋਂ ਹਾਰ ਕੇ, ਖਾਲੀ ਹੱਥ ਸੰਸਾਰ ਤੋਂ ਚਲੇ ਗਏ। ਉਨ੍ਹਾਂ ਵੱਲੋਂ ਕੀਤੇ ਗਏ ਬੇਤਹਾਸ਼ਾ ਜੁਲਮਾਂ ਅਤੇ ਅਜਾਈਂ ਵਹਾਏ ਖ਼ੂਨ ਦੇ ਧੱਬੇ ਸਦਾ ਲਈ ਸੰਸਾਰ ਦੇ ਇਤਿਹਾਸ ਨੂੰ ਕਲੰਕਿਤ ਕਰ ਗਏ ਅਤੇ ਮਨੁੱਖੀ ਚੇਤਨਾ ਨੂੰ ਸਦਾ ਲਈ ਜ਼ਖ਼ਮੀ ਕਰ ਕੇ ਸਦਾ ਵਹਿੰਦਾ ਰਹਿਣ ਵਾਲਾ ਨਾਸੂਰ ਛੱਡ ਗਏ। ਬਸ, ਉਸੇ ਤਰ੍ਹਾਂ, ਇਨ੍ਹਾਂ ਪੂਰੀ ਤਰ੍ਹਾਂ ਵਿਕਸਿਤ ਦੇਸ਼ਾਂ ਵੱਲੋਂ ਕੀਤਾ ਜਾ ਰਿਹਾ ਹੈ। ਸੰਸਾਰ ਦੇ ਵਿਕਾਸਸ਼ੀਲ ਅਤੇ ਅਵਿਕਸਿਤ ਦੇਸ਼ਾਂ ਨੂੰ ਉਹ ਆਪਣੀ ਮੰਡੀ ਬਣਾ ਕੇ ਅੰਨ੍ਹੀ ਲੁੱਟ ਦਾ ਸ਼ਿਕਾਰ ਬਣਾ ਰਹੇ ਹਨ। ਜਿਹੜਾ ਵੀ ਥੋੜੀ ਜਿਹੀ ਅਣਖ, ਗੈਰਤ ਅਤੇ ਗੌਰਵ ਦੀ ਗੱਲ ਕਰਦਾ ਹੈ ਉੱਥੇ ਹੀ ਰਾਜ ਪਲਟੇ ਕਰਵਾ ਦਿੱਤੇ ਜਾਂਦੇ ਹਨ। ਰਾਸ਼ਟਰੀ ਮਨੁੱਖੀ ਅਧਿਕਾਰ ਕਮਿਸ਼ਨ ਵੀ ਕੋਈ ਬਹੁਤੇ ਕਾਰਗਰ ਅਤੇ ਸਾਰਥਿਕ ਸਿਧ ਨਹੀਂ ਹੋ ਰਹੇ ਸਗੋਂ ਜਿਆਦਾ ਕਰਕੇ ਰਾਜ ਚਲਾ ਰਹੀ ਹਕੂਮਤ ਦੇ ਹੱਥ ਠੋਕੇ ਹੀ ਬਣ ਕੇ ਦੁਖੀ ਜਨਤਾ ਦੇ ਅੱਲ੍ਹੇ ਜ਼ਖ਼ਮਾਂ ਉੱਤੇ ਮਲ੍ਹਮ-ਪੱਟੀ ਕਰਨੋਂ ਅਸਮਰੱਥ ਹੀ ਰਹਿ ਰਹੇ ਹਨ। ਇੱਕ ਗੱਲ ਸਪੱਸ਼ਟ ਹੈ ਕਿ ਹੱਕ ਉੱਤੇ ਛਾਪਾ ਮਾਰਨ ਵਾਲਾ ਹੱਕ ਥਾਲੀ ਵਿਚ ਧਰ ਕੇ ਕੋਈ ਵੀ ਅਤੇ ਕਦੀ ਵੀ ਦੇਣ ਲਈ ਤਿਆਰ ਨਹੀਂ ਹੋਵੇਗਾ। ਇਹ ਪ੍ਰਾਪਤ ਕਰਨੇ ਪੈਂਦੇ ਹਨ ਅਤੇ ਇਸ ਲਈ ਸੰਘਰਸ਼ ਜ਼ਰੂਰੀ ਹੈ। ਸਤਿਗੁਰਾਂ ਵੱਲੋਂ ਬਖ਼ਸ਼ਿਆ "ਭਗਤੀ ਅਤੇ ਸ਼ਕਤੀ" ਤਥਾ "ਸੰਤ-ਸਿਪਾਹੀ" ਦਾ ਮਹਾਨ ਸਿਧਾਂਤ ਇਸੇ ਗੱਲ ਦਾ ਲਖਾਇਕ ਹੈ। ਕਿਸੇ ਸ਼ਾਇਰ ਨੇ ਠੀਕ ਹੀ ਕਿਹਾ ਹੈ ਕਿ "ਅਪਨਾ ਹੱਕ ਪਾਨੇ ਕੇ ਲੀਏ ਹਮ ਬੇਜ਼ਾਰ ਭੀ ਹੋ ਜਾਤੇ ਹੈਂ। ਹਮ ਬੁਝੇ ਲੋਕ ਹੈਂ, ਹਮ ਅੰਗਾਰ ਭੀ ਹੋ ਜਾਤੇ ਹੈਂ।" ਕਾਨੂੰਨ ਦੀ ਗੱਲ ਤਾਂ ਬਹੁਤਾ ਕਰਕੇ ਕਿਤਾਬੀ ਅਤੇ ਕਾਗਜ਼ੀ ਕਾਰਵਾਈ ਹੀ ਬਣ ਕੇ ਰਹਿ ਜਾਂਦੀ ਹੈ। ਇਨ੍ਹਾਂ ਦੀ ਪ੍ਰਾਪਤੀ ਲਈ ਸੰਘਰਸ਼ ਕਰਨ, ਹਾਲਾਤ ਯੋਗ ਮਹੌਲ, ਸਾਰਥਕ ਵਾਤਾਵਰਨ, ਸੋਚ ਅਤੇ ਮਾਨਸਿਕ ਦਸ਼ਾ ਬਣਾਉਣੀ ਹੋਵੇਗੀ। ਗੁਰਮਤਿ ਵਿਚ ਇਸ ਸਭ ਕੁਝ ਲਈ ਯੋਗ, ਸਹੀ ਅਤੇ ਸਾਰਥਕ ਉਪਬੰਧ ਹੈ।

ਸੰਸਾਰ ਪ੍ਰਸਿੱਧ ਵਿਦਵਾਨ ਫ਼ਿਲਾਸਫ਼ਰ ਰੂਸੋ ਦਾ ਕਹਿਣਾ ਹੈ ਕਿ "Man is born free but everywhere he is in chains" ਅਰਥਾਤ "ਮਨੁੱਖ ਜਨਮ ਤੋਂ ਅਜ਼ਾਦ ਹੀ ਹੁੰਦਾ ਹੈ ਪਰੰਤੂ ਸਮਾਜ ਅੰਦਰ ਵੱਖੋ-ਵੱਖ ਕਾਰਨਾਂ ਕਰਕੇ ਬੰਧਨਾਂ ਵਿਚ ਬੰਨ੍ਹਿਆ ਜਾਂਦਾ ਹੈ, ਭਾਵ ਅਜ਼ਾਦ ਨਹੀਂ ਸਗੋਂ ਇਕ ਗ਼ੁਲਾਮ ਹੀ ਬਣ ਜਾਂਦਾ ਹੈ।" ਪ੍ਰੋ. ਲਾਸਕੀ ਨੇ ਅਜ਼ਾਦੀ ਨੂੰ ਪੂਰਾ ਖੁੱਲ੍ਹਾਪਣ ਦੇਣ ਤੋਂ ਇਨਕਾਰ ਕਰਦਿਆਂ ਕਿਹਾ ਹੈ ਕਿ "Your freedom ends where your nose ends" ਭਾਵ ਅਜ਼ਾਦੀ ਦੀ ਇਕ ਸੀਮਾ ਹੈ। ਉਸ ਸੀਮਾ ਨੂੰ ਪਾਰ ਕਰੋਗੇ ਤਾਂ ਤੁਸੀਂ ਕਿਸੇ ਦੂਸਰੇ ਦੀ ਅਜ਼ਾਦੀ ਵਿਚ ਦਖਲਅੰਦਾਜ਼ ਹੋ ਰਹੇ ਹੋਵੋਗੇ। ਭਾਵ ਬੇਲਗਾਮ ਅਜ਼ਾਦੀ ਦੂਸਰਿਆਂ ਦੀ ਬਰਬਾਦੀ ਹੋ ਨਿਬੜਦੀ ਹੈ।

ਮਨੁੱਖ ਦਾ ਜੀਵਨ ਮੋਟੇ ਤੌਰ ਉੱਤੇ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ-- ਅਧਿਆਤਮਿਕ ਅਤੇ ਸੰਸਾਰਕ। ਦੋਵੇਂ ਹੀ ਨਾਲੋ-ਨਾਲ ਚੱਲਦੇ ਹਨ। ਦੋਹਾਂ ਦਾ ਹੀ ਸੰਤੁਲਿਤ ਵਿਕਾਸ ਜ਼ਰੂਰੀ ਹੈ। ਇਹ ਵੀ ਪੂਰੀ ਤਰ੍ਹਾਂ ਸਪੱਸ਼ਟ ਹੈ ਕਿ ਦੋਵੇਂ ਕਿਸਮ ਦਾ ਜੀਵਨ ਅਜ਼ਾਦ ਨਹੀਂ ਹੈ। ਅਨੇਕਾਂ ਬੰਧਨਾਂ ਵਿਚ ਡਰ, ਭੈਅ, ਲੋਭ, ਲਾਲਚ, ਮੋਹ-ਜਾਲ, ਇੱਛਾਵਾਂ, ਲਾਲਸਾਵਾਂ, ਜਾਬਰਾਂ ਦੇ ਧੱਕੇ ਅਤੇ ਬੇਇਨਸਾਫੀ, ਲਾਚਾਰੀ ਕਾਰਨ ਕਰਮ-ਕਾਂਡਾਂ ਅਤੇ ਲੁਟੇਰਿਆਂ (ਪੁਜਾਰੀਵਾਦ) ਦੀ ਲੁੱਟ-ਕੁੱਟ ਅਤੇ ਜਾਬਰ ਰਾਜਕੀ ਸ਼ਕਤੀਆਂ ਦਾ ਸ਼ਿਕਾਰ ਹੁੰਦਾ ਹੋਇਆ ਮਨੁੱਖ ਬੁਰੀ ਤਰ੍ਹਾਂ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜਿਆ ਰਹਿੰਦਾ ਹੈ ਅਤੇ ਦੋਹਾਂ ਹੀ ਅਧਿਆਤਮਿਕ ਅਤੇ ਸੰਸਾਰਕ ਖੇਤਰਾਂ ਵਿਚ ਗ਼ੁਲਾਮੀ ਹੀ ਭੋਗਦਾ ਹੈ।

੧੩ਵੀਂ-੧੪ਵੀਂ ਸਦੀ ਵਿਚ ਭਾਰਤ ਅੰਦਰ "ਭਗਤੀ ਲਹਿਰ" ਸਮੇਂ ਮਨੁੱਖ ਨੂੰ ਕਈ ਕਿਸਮ ਦੇ ਸਮਾਜਿਕ ਅਤੇ ਧਾਰਮਿਕ ਬੰਧਨਾਂ ਤੋਂ ਮੁਕਤ ਕਰਾਉਣ ਹਿੱਤ ਭਗਤ ਸਾਹਿਬਾਨ ਵੱਲੋਂ ਅਵਾਜ਼ ਬੁਲੰਦ ਕੀਤੀ ਗਈ। ਭਾਰਤੀ ਸਮਾਜ ਦੀ ਚਾਰ ਵਰਣਾਂ (ਖੱਤਰੀ, ਬ੍ਰਾਹਮਣ, ਸ਼ੂਦਰ, ਵੈਸ਼) ਅਤੇ ਮਨੁੱਖੀ ਜ਼ਿੰਦਗੀ ਨੂੰ ਚਾਰ ਆਸ਼ਰਮਾਂ (ਬ੍ਰਹਮਚਾਰੀਆ, ਗ੍ਰਿਹਸਥ, ਬਾਣਪ੍ਰਸਤ ਅਤੇ ਸੰਨਿਆਸ) ਵਿਚ ਗੈਰ ਕੁਦਰਤੀ ਅਤੇ ਅਨੈਤਿਕ ਵੰਡ ਕਰ ਕੇ, ਇੱਕ ਵਰਗ ਨੂੰ ਸਾਰੇ ਅਧਿਕਾਰ ਦੇ ਕੇ ਪੂਜਣਯੋਗ ਬਣਾ ਦਿੱਤਾ ਅਤੇ ਦੂਜੇ ਵਰਗ ਪਾਸੋਂ ਸਾਰੇ ਅਧਿਕਾਰ ਖੋਹ ਕੇ ਉਸ ਨੂੰ ਨੀਚ, ਨਫਰਤ ਕਰਨ ਯੋਗ, ਕੇਵਲ ਸੇਵਾ ਕਰਨ ਵਾਲਾ ਹੇਠਲੇ ਦਰਜੇ ਦਾ ਗ਼ੁਲਾਮ (ਅਛੂਤ) ਬਣਾ ਦਿੱਤਾ। ੭੫ ਸਾਲ ਤੋਂ ਵੱਡੇਰੀ ਉਮਰ ਦੇ ਬਜ਼ੁਰਗਾਂ ਨੂੰ ਜਬਰੀ ਸੰਨਿਆਸ ਲਈ ਜੰਗਲਾਂ ਵਿਚ ਭੇਜ ਕੇ ਉਨ੍ਹਾਂ ਨੂੰ ਖੁੱਲ੍ਹੀ ਜ਼ਿੰਦਗੀ ਜੀਊਣ ਦੇ ਹੱਕ ਤੋਂ ਹੀ ਵਾਂਝਾ ਕਰ ਦਿੱਤਾ। ਇਹ ਭਾਰਤੀ ਸਮਾਜ ਦੇ ਇਕ ਅਤੀ ਮਹੱਤਵਪੂਰਨ ਅਤੇ ਬਹੁਤ ਵੱਡੇ ਹਿੱਸੇ ਦੇ ਮਨੁੱਖੀ ਅਧਿਕਾਰਾਂ ਉੱਤੇ ਚਿੱਟੇ ਦਿਨ ਘਿਨਾਉਣਾ ਡਾਕਾ ਹੀ ਸੀ। ਬਸ, ਤੰਗ ਆਮਦ ਬਜੰਗ ਆਮਦ ਦੀ ਕਹਾਵਤ ਅਨੁਸਾਰ ਉਨ੍ਹਾਂ ਮਹਾਨ ਕ੍ਰਾਂਤੀਕਾਰੀ ਭਗਤ ਸਾਹਿਬਾਨ ਨੇ ਉਸ ਗੈਰ-ਕੁਦਰਤੀ ਬ੍ਰਾਹਮਣੀ-ਸੋਚ ਅਤੇ ਵਰਤਾਰੇ ਨੂੰ ਸਖਤ ਚੁਣੌਤੀ ਦਿੱਤੀ ਅਤੇ ਹਰ ਖੇਤਰ ਵਿਚ ਉਨ੍ਹਾਂ ਉੱਚ ਅਧਿਕਾਰਾਂ ਦੇ ਮਾਲਕਾਂ ਅਤੇ ਉੱਚ-ਜਾਤੀਆਂ ਦੇ ਠੇਕੇਦਾਰਾਂ ਅਤੇ ਉਨ੍ਹਾਂ ਦੀ ਸਰਪ੍ਰਸਤੀ ਕਰਨ ਵਾਲੀ ਰਾਜ ਸ਼ਕਤੀ ਨੂੰ ਲਲਕਾਰਿਆ ਅਤੇ ਭਾਂਜ ਦਿੱਤੀ ਅਤੇ ਇਹ ਸਾਬਤ ਕਰ ਦਿੱਤਾ ਕਿ ਕੋਈ ਵੀ ਮਨੁੱਖ ਊਚ ਜਾਂ ਨੀਚ ਨਹੀਂ ਹੈ ਸਗੋਂ "ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ॥" ਵਾਲੀ ਵਿਚਾਰ ਹੀ ਸਹੀ ਅਤੇ ਠੀਕ ਹੈ। ਮਹਾਨ ਸਮਾਜ ਸੁਧਾਰਕ ਅਤੇ ਕ੍ਰਾਂਤੀਕਾਰੀ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਸ ਤਰ੍ਹਾਂ ਵਰਣ-ਵੰਡ ਕਰਕੇ "ਕੰਮ-ਕਿੱਤਾ" ਵੀ ਨੀਯਤ ਕਰ ਦਿੱਤਾ ਗਿਆ। ਕਸ਼ੱਤਰੀ (ਖੱਤਰੀ) ਰਾਜ ਕਰੇਗਾ, ਬ੍ਰਾਹਮਣ ਸਭ ਦਾ "ਗੁਰੂ" ਤਥਾ ਸਭ ਤੋਂ ਉੱਤਮ ਵਿੱਦਿਆ ਦਾ ਹੱਕਦਾਰ, ਵੈਸ਼

ਕਿਰਤ ਵਪਾਰ ਅਤੇ ਸ਼ੂਦਰ ਸਭ ਦਾ ਸੇਵਾਦਾਰ, ਪਰੰਤੂ ਉਸ ਪਾਸ ਕੋਈ ਸਮਾਜਿਕ, ਆਰਥਿਕ, ਧਾਰਮਿਕ ਅਤੇ ਰਾਜਨੀਤਕ ਅਧਿਕਾਰ ਨਹੀਂ ਹੋਵੇਗਾ। ਇਸ ਤਰ੍ਹਾਂ ਉਸ ਦੀ ਜ਼ਿੰਦਗੀ ਨਰਕ ਅਤੇ ਅਤਿ ਦੀ ਗ਼ੁਲਾਮੀ ਵਾਲੀ ਪਸ਼ੂਆਂ ਤੋਂ ਵੀ ਬਦਤਰ ਹੋ ਗਈ। ਇਸ ਤੋਂ ਵੱਡਾ ਮਨੁੱਖੀ ਅਧਿਕਾਰਾਂ ਉੱਤੇ ਹੋਰ ਕੀ ਡਾਕਾ ਮਾਰਿਆ ਜਾ ਸਕਦਾ ਹੈ? ਬਸ, ਇਹ ਅਤਿ ਦੇ ਨਿੰਦਣਯੋਗ ਅਤੇ ਘਿਣਾਉਣੇ ਹਾਲਾਤ ਸਨ।

ਸਾਡੇ ਸ੍ਰੀ ਗੁਰੂ ਨਾਨਕ ਦੇਵ ਜੀ (ਪ੍ਰਕਾਸ਼ ੧੪੬੯ ਈ:) ਵੱਲੋਂ ਅਧਿਆਤਮਿਕ ਅਤੇ ਸੰਸਾਰਕ ਜੀਵਨ ਵਿਚ ਮੁਕੰਮਲ ਮਨੁੱਖੀ ਅਧਿਕਾਰਾਂ ਦੀ ਪ੍ਰਾਪਤੀ ਲਈ ਅਵਾਜ਼ ਬੁਲੰਦ ਕੀਤੀ ਗਈ; ਅਖੰਡ ਜੋਤ ਪ੍ਰਚੰਡ ਕਰ ਦਿੱਤੀ। ਗੁਰੂ ਸਾਹਿਬਾਨ ਨੇ ਸੰਸਾਰ ਨੂੰ ਆਦਰਸ਼ਕ ਬਣਾਉਣ ਲਈ ਇਕ ਮੁਕੰਮਲ ਫ਼ਲਸਫ਼ਾ "ਗੁਰਮਤਿ ਫ਼ਲਸਫ਼ਾ" ਬਖ਼ਸ਼ਿਆ। ਇਕ ਸੰਪੂਰਨ ਕ੍ਰਾਂਤੀ (ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਕ) ਦਾ ਮੁੱਢ ਬਝਿਆ ਅਤੇ ਇਸ ਤਰ੍ਹਾਂ ਸਾਰਿਆਂ ਲਈ ਸਾਰੇ ਅਧਿਕਾਰ ਅਤੇ ਮਨੁੱਖੀ ਬਰਾਬਰੀ ਵਾਲੀ ਕ੍ਰਾਂਤੀ ਦਾ ਅਰੰਭ ਕੀਤਾ। ਲੋਕਾਂ ਅੰਦਰ ਮਨੁੱਖੀ ਅਧਿਕਾਰਾਂ ਬਾਰੇ ਚੇਤਨਾ ਪੈਦਾ ਕੀਤੀ ਗਈ ਅਤੇ ਅਧਿਆਤਮਿਕ ਅਤੇ ਸੰਸਾਰਕ ਅਜ਼ਾਦੀਆਂ ਦੀ ਇਕ ਨਵੀਂ ਇਨਕਲਾਬੀ ਜੋਤ ਜਗਾਈ।

ਸਰਸਰੀ ਨਜ਼ਰ ਮਾਰਦਿਆਂ ਹੀ ਸਮਝ ਪੈ ਜਾਂਦੀ ਹੈ ਕਿ ਗੁਰਮਤਿ ਮਨੁੱਖ ਦੇ ਮਰਜ਼ੀ ਦੇ ਪਹਿਨਣ, ਖਾਣ, ਪੀਣ, ਸੁਕ੍ਰਿਤ ਕਰ ਕੇ ਖੁਸ਼ਹਾਲ ਤੇ ਪ੍ਰਫੁਲਿਤ ਜੀਵਨ ਬਤੀਤ ਕਰਨ, ਪੂਰਾ ਵਿਕਸਿਤ ਗ੍ਰਿਹਸਥ ਜੀਵਨ ਬਤੀਤ ਕਰਨ, ਰਾਜ-ਭਾਗ ਦਾ ਮਾਲਕ ਬਣਨ, ਕਿਰਤ ਕਰ ਕੇ ਧਨਵਾਨ ਬਣਨ ਵਾਲਾ, ਆਪਣੀ ਗੱਲ ਕਹਿਣ ਤਥਾ ਆਪਣੇ ਵਿਚਾਰ ਪ੍ਰਗਟ ਕਰਨ, ਨਰ-ਮਦੀਨ (ਇਸਤਰੀ-ਮਰਦ) ਦੇ ਬਰਾਬਰੀ ਵਾਲਾ ਜੀਵਨ ਜੀਊਣ, "ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥" ਸੰਤੁਲਿਤ ਜੀਵਨ ਭਾਵ ਨਾ ਕਿਸੇ ਨੂੰ ਡਰਾਉਣ ਅਤੇ ਨਾ ਹੀ ਕਿਸੇ ਤੋਂ ਡਰਨ, "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥" ਵਾਲਾ ਹਉਮੈਂ-ਹੰਕਾਰ ਰਹਿਤ ਪਰਉਪਕਾਰੀ ਜੀਵਨ ਬਤੀਤ ਕਰਨ ਵਾਲਾ, ਸਵੈਮਾਣ, ਗੈਰਤ ਤੇ ਗੌਰਵਮਈ, "ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥" ਸਹਿਣਸ਼ੀਲਤਾ ਅਤੇ ਅਜ਼ਾਦ ਜ਼ਮੀਰ ਵਾਲਾ ਜੀਵਨ ਜੀਊਣ ਦਾ ਹੱਕ ਯਕੀਨੀ ਬਣਾਉਂਦੀ ਹੈ। ਸਤਿਗੁਰੂ ਜੀ ਹਰ ਖੇਤਰ ਵਿਚ ਮਨੁੱਖ ਨੂੰ ਖੁੱਲ੍ਹੀ ਛੋਟ ਨਹੀਂ ਦਿੰਦੇ ਸਗੋਂ ਜਿਸ ਜੀਵਨ-ਜੁਗਤ ਨਾਲ ਮਨੁੱਖ ਦਾ ਸਮਾਜਿਕ ਜਾਂ ਅਧਿਆਤਮਿਕ ਤੌਰ ਉੱਤੇ ਨਿੱਜੀ ਜਾਂ ਸਮਾਜਕ ਨੁਕਸਾਨ ਹੁੰਦਾ ਹੋਵੇ, ਗੁਰਬਾਣੀ ਉਸ ਬੇਲਗਾਮ, ਖੁੱਲ੍ਹੇਪਣ ਵਾਲੇ ਜੀਵਨ ਤਥਾ ਅੰਨ੍ਹੀ ਅਜ਼ਾਦੀ ਦੀ ਆਗਿਆ ਨਹੀਂ ਦਿੰਦੀ, "ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥" ਤਥਾ "ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥ ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥" ਭਾਵ ਗੁਰਮਤਿ ਮਨੁੱਖ

ਨੂੰ ਸੀਲ, ਸੰਜਮ, ਸੰਤੋਖ ਅਤੇ ਸਬਰ ਵਾਲਾ ਜੀਵਨ ਬਤੀਤ ਕਰਨ ਲਈ ਪ੍ਰੇਰਦੀ ਹੈ। ਗੁਰਮਤਿ ਆਪਣਾ ਹੱਕ ਪ੍ਰਾਪਤ ਕਰਨ ਲਈ ਮਨੁੱਖ ਨੂੰ ਉੱਦਮ-ਉਪਰਾਲਾ ਤਥਾ ਜੱਦੋ-ਜਹਿਦ ਕਰਨ ਵਾਲਾ ਅਤੇ ਜੇਕਰ ਹੱਕਾਂ ਉੱਤੇ ਡਾਕਾ ਪੈਂਦਾ ਹੋਵੇ ਤਾਂ ਉਨ੍ਹਾਂ ਦੀ ਰੱਖਿਆ ਦਾ ਉਪਰਾਲਾ ਕਰਨ ਭਾਵ ਹੱਕਾਂ ਦੀ ਪ੍ਰਾਪਤੀ ਲਈ "ਜੂਝ ਮਰਨ" ਲਈ ਵੀ ਪ੍ਰੇਰਿਤ ਕਰਦੀ ਹੈ। ਇੱਥੋਂ ਤਕ ਕਿ ਜੇਕਰ ਕਿਸੇ ਮਨੁੱਖ ਜਾਂ ਜਾਬਰ ਰਾਜੇ-ਮਹਾਰਾਜੇ ਜਾਂ ਬਾਦਸ਼ਾਹ ਵੱਲੋਂ ਲੋਕਾਂ ਦੇ ਹੱਕਾਂ ਉੱਤੇ ਡਾਕਾ ਮਾਰਿਆ ਜਾਂਦਾ ਹੋਵੇ, ਉਨ੍ਹਾਂ ਦਾ ਜਾਨੀ-ਮਾਲੀ ਨੁਕਸਾਨ ਕੀਤਾ ਜਾਂਦਾ ਹੋਵੇ ਤਾਂ ਜਿੱਥੇ ਗੁਰੂ ਜੀ ਮਨੁੱਖ ਨੂੰ ਅਜਿਹੇ ਜਾਬਰ ਵਤੀਰੇ ਵਿਰੁੱਧ ਡਟਣ ਲਈ ਪ੍ਰੇਰਦੇ ਹਨ, "ਜਬੈ ਬਾਣ ਲਾਗਯੋ ਤਬੈ ਰੋਸ ਜਾਗਯੋ॥" ਉੱਥੇ ਰੱਬ ਨੂੰ ਉਲ੍ਹਾਮਾ ਦੇਣ ਤੋਂ ਵੀ ਗੁਰੇਜ਼ ਨਹੀਂ ਕਰਦੇ। ਇਸ ਤੋਂ ਇਲਾਵਾ ਭਗਤਾਂ ਨੇ ਤਾਂ ਇੱਥੋਂ ਤਕ ਵੀ ਅਕਾਲ ਪੁਰਖ ਨੂੰ ਕਹਿ ਦਿੱਤਾ, "ਆਪਿ ਨ ਦੇਹੁ ਤ ਲੇਵਉ ਮੰਗੇ॥" ਕਿ ਜੇਕਰ ਸੁਤੇਸਿਧ ਪ੍ਰਾਪਤੀ ਨਾ ਹੋਈ ਤਾਂ ਮੈਂ ਜ਼ੋਰ ਨਾਲ ਮੰਗ ਕੇ ਲੈ ਲਵਾਂਗਾ। ਭਗਤ ਨਾਮਦੇਵ ਜੀ ਨੇ ਇੱਥੋਂ ਤਕ ਵੀ ਕਹਿ ਦਿੱਤਾ ਕਿ ਇਹ ਜਾਤ ਅਭਿਮਾਨੀ, ਧਰਮ ਦੇ ਠੇਕੇਦਾਰ ਮੈਨੂੰ ਸ਼ੂਦਰ ਕਹਿੰਦੇ ਹਨ ਅਤੇ ਮੈਨੂੰ ਪਰਮਾਤਮਾ ਦੇ ਸਿਮਰਨ ਤੋਂ ਵਰਜਦੇ ਹਨ ਤਾਂ ਇਸ ਵਿਚ ਮੇਰਾ ਜੋ ਨਿਰਾਦਰ ਹੁੰਦਾ ਹੈ ਉਹ ਤਾਂ ਹੈ ਹੀ ਪਰੰਤੂ ਇਸ ਨਾਲ ਤੇਰੀ ਪੈਜ, ਤੇਰੀ ਉੱਚਤਮ ਸ਼ਕਤੀ ਨੂੰ ਵੀ ਚੁਣੌਤੀ ਹੈ:

*ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥*
*ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥*
*ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥(ਪੰਨਾ ੧੨੯੨)*

ਸੰਸਾਰ ਦਾ ਇਤਿਹਾਸ ਗਵਾਹ ਹੈ ਕਿ ਮਨੁੱਖ ਨੂੰ ਆਪਣੇ ਲਈ "ਮਨੁੱਖੀ ਅਧਿਕਾਰ" ਸਥਾਪਿਤ ਕਰਨ ਲਈ ਬਹੁਤ ਲੰਮਾ ਅਤੇ ਮੁਸ਼ਕਲਾਂ ਭਰਿਆ ਸੰਘਰਸ਼ ਕਰਨਾ ਪਿਆ ਹੈ। ਮਨੁੱਖ ਨੂੰ ਇੱਕ ਸਮਾਜਿਕ ਜੀਵ ਕਿਹਾ ਜਾਂਦਾ ਹੈ। ਸ੍ਰਿਸ਼ਟੀ ਦੇ ਹੋਰ ਜੀਵਾਂ ਤੋਂ ਆਪਣੇ ਆਪ ਨੂੰ ਨਿਖੇੜਨ ਅਤੇ "ਅਸ਼ਰਫ਼-ਉਲ-ਮਖਲੂਕਾਤ" ਦਾ ਦਰਜਾ ਹਾਸਲ ਕਰਨ ਲਈ ਮਨੁੱਖ ਨੂੰ ਕਈ ਪੱਧਰਾਂ ਉੱਤੇ ਜੱਦੋ-ਜਹਿਦ ਕਰਨੀ ਪਈ ਹੈ। ਜੰਗਲੀ ਯੁੱਗ ਵਿਚ ਦੂਜੇ ਜਾਨਵਰਾਂ ਤੋਂ ਅਤੇ ਕੁਦਰਤੀ ਆਫ਼ਤਾਂ ਤੋਂ ਰਾਖੀ ਕਰਨ ਲਈ ਇਸ ਨੂੰ ਅਨੇਕ ਸੰਕਟਾਂ ਦਾ ਸਾਹਮਣਾ ਕਰਨਾ ਪਿਆ ਹੋਵੇਗਾ। ਜੰਗਲੀ ਯੁੱਗ ਵਿਚ ਲੰਮਾ ਸਮਾਂ ਜੱਦੋ-ਜਹਿਦ ਕਰਨ ਤੋਂ ਬਾਅਦ ਮਨੁੱਖ ਪੱਥਰ ਯੁੱਗ ਤਕ ਅਪੜਿਆ ਤੇ ਫਿਰ ਸਮਾਜਿਕ ਜੀਵਨ ਦੀ ਰਚਨਾ ਕਰਨ ਲਈ ਇਸ ਨੂੰ ਲੱਖਾਂ ਸਾਲ ਲੱਗੇ ਹੋਣਗੇ। ਸੱਭਿਅਕ ਸਮਾਜ ਦੀ ਰਚਨਾ ਹੋਣ ਨਾਲ ਮਨੁੱਖ ਨੂੰ ਕਈ ਅਧਿਕਾਰ ਵੀ ਪ੍ਰਾਪਤ ਹੋਏ ਤੇ ਕਈ ਪਾਬੰਦੀਆਂ ਵੀ ਉਸ 'ਤੇ ਲੱਗੀਆਂ। ਹੁਣ ਉਹ ਆਪਣੀ ਮਰਜ਼ੀ ਦਾ ਮਾਲਕ ਨਹੀਂ ਸੀ। ਹੁਣ ਉਹ ਇਕ ਵੱਡੇ ਪਰਵਾਰ ਦਾ ਅੰਗ ਸੀ। ਉਸ ਦੀਆਂ ਕਈ ਜ਼ਿੰਮੇਵਾਰੀਆਂ ਤੇ ਫ਼ਰਜ਼ ਵੀ ਸਨ। ਜਦੋਂ ਕੋਈ ਮਨੁੱਖ ਆਪਣੀ ਜ਼ਿੰਮੇਵਾਰੀ ਤੋਂ

ਮੁਨਕਰ ਹੁੰਦਾ ਹੈ ਜਾਂ ਸਮਾਜ ਦੀ ਪਾਬੰਦੀ ਨੂੰ ਤੋੜਦਾ ਹੈ। ਇਸ ਤਰ੍ਹਾਂ ਕਰਨ ਨਾਲ ਦੂਜੇ ਕਿਸੇ ਮਨੁੱਖ ਦੇ ਅਧਿਕਾਰਾਂ ਦੀ ਉਲੰਘਣਾ ਹੁੰਦੀ ਹੈ। ਇਸ ਲਈ ਉਸ ਨੂੰ ਸਜ਼ਾ ਵੀ ਮਿਲ ਸਕਦੀ ਸੀ। ਇਸ ਯੁੱਗ ਵਿਚ ਮਨੁੱਖੀ ਸੋਚ ਤੋਂ ਮਨੁੱਖੀ ਅਧਿਕਾਰਾਂ ਨੂੰ ਬਚਾਉਣ ਦੀ ਲੋੜ ਸੀ। ਇਸ ਤੋਂ ਬਾਅਦ ਰਾਜਨੀਤਕ ਯੁੱਗ ਵਿਚ ਜ਼ਾਲਮ ਰਾਜੇ ਮਨੁੱਖੀ ਅਧਿਕਾਰਾਂ ਲਈ ਖ਼ਤਰਾ ਬਣ ਗਏ। ਇਕ ਰਾਜਾ ਜਦੋਂ ਦੂਜੇ ਰਾਜ 'ਤੇ ਹਮਲਾ ਕਰਦਾ ਤਾਂ ਉਸ ਵੇਲੇ ਮਨੁੱਖੀ ਅਧਿਕਾਰਾਂ ਦੀ ਬਹੁਤ ਉਲੰਘਣਾ ਹੁੰਦੀ ਸੀ।

ਇਸ ਵੇਲੇ ਮਨੁੱਖ ਇਕ-ਦੂਜੇ ਨੂੰ ਅਧਿਕਾਰ ਦੇਣ ਵਿਚ ਨਹੀਂ ਸਗੋਂ ਦੂਜੇ ਉੱਤੇ ਅਧਿਕਾਰ ਜਮਾਉਣ ਵਿਚ ਵਿਸ਼ਵਾਸ ਰੱਖਦਾ ਸੀ। ਗ਼ੁਲਾਮੀ ਅਤੇ ਸਾਮਰਾਜਵਾਦ ਦੇ ਇਸ ਦੌਰ ਵਿਚ ਰਾਜਨੀਤਕ ਅਜ਼ਾਦੀ ਦੀਆਂ ਲੜਾਈਆਂ ਤਾਂ ਲੜੀਆਂ ਜਾਂਦੀਆਂ ਰਹੀਆਂ ਸਨ ਪਰ ਮਨੁੱਖੀ ਅਧਿਕਾਰਾਂ ਦੀ ਅਵਾਜ਼ ਗੁਰੂ ਸਾਹਿਬਾਨ ਅਤੇ ਖਾਲਸਾ ਪੰਥ ਤੋਂ ਸਿਵਾਏ ਹੋਰ ਕਿਸੇ ਵੱਲੋਂ ਵੀ ਕਦੇ ਨਹੀਂ ਸੀ ਉਠਾਈ ਗਈ। ਇਹ ਅਵਾਜ਼ ੨੦ਵੀਂ ਸਦੀ ਵਿਚ "ਲੋਕ ਰਾਜ" ਸਥਾਪਿਤ ਹੋਣ ਕਾਰਨ ਉਭਰਨ ਲੱਗੀ। ਸਭ ਤੋਂ ਪਹਿਲਾਂ ਸੰਯੁਕਤ ਰਾਸ਼ਟਰ ਨੇ ਦੂਜੇ ਵਿਸ਼ਵ-ਯੁੱਧ ਵਿਚ ਮਨੁੱਖ 'ਤੇ ਹੋਏ ਜ਼ੁਲਮਾਂ ਨੂੰ ਵੇਖ ਕੇ ੧੦ ਦਸੰਬਰ, ੧੯੪੮ ਈ: ਨੂੰ ਵਿਸ਼ਵ ਵਿਆਪੀ ਮਨੁੱਖੀ ਅਧਿਕਾਰ ਕਾਨੂੰਨ ਦੀ ਘੋਸ਼ਣਾ ਕੀਤੀ।

ਗੁਰਬਾਣੀ ਮਨੁੱਖੀ ਬਰਾਬਰੀ, ਸਰਬੱਤ ਦਾ ਭਲਾ ਅਤੇ ਵਿਸ਼ਵ ਵਿਆਪੀ ਸਾਂਝ, ਸਹਿਣਸ਼ੀਲਤਾ ਅਤੇ ਸ਼ਾਂਤੀ ਦਾ ਸੰਦੇਸ਼ ਦਿੰਦੀ ਹੈ। ਮਨੁੱਖੀ ਅਧਿਕਾਰਾਂ ਦੇ ਪੱਖ ਤੋਂ ਵੀ ਗੁਰਬਾਣੀ ਦੀ ਮਹਾਨਤਾ ਭਲੀ ਪ੍ਰਕਾਰ ਸਿੱਧ ਹੁੰਦੀ ਹੈ। ਗੁਰਬਾਣੀ ਵਿਚ ਅੱਜ ਤੋਂ ਪੰਜ ਸਦੀਆਂ ਪਹਿਲਾਂ ਮੁਕੰਮਲ ਮਨੁੱਖੀ ਅਧਿਕਾਰਾਂ ਨੂੰ ਮਾਨਤਾ ਦਿੱਤੀ ਗਈ ਅਤੇ ਮਨੁੱਖੀ ਅਧਿਕਾਰਾਂ ਦੇ ਹਨਣ ਵਿਰੁੱਧ ਜ਼ੋਰਦਾਰ ਅਵਾਜ਼ ਹੀ ਨਹੀਂ ਉਠਾਈ ਗਈ ਸਗੋਂ ਇਸ ਦੀ ਸਥਾਪਤੀ ਲਈ ਹਜ਼ਾਰਾਂ ਸ਼ਹੀਦੀਆਂ ਦੇ ਕੇ ਲੱਗਭਗ ਦੋ ਸਦੀਆਂ ਤਕ ਲੰਮਾ ਸੰਘਰਸ਼ ਵੀ ਕੀਤਾ ਗਿਆ। ਇਸ ਲਈ ਗੁਰਬਾਣੀ ਦੇ ਨਾਲ-ਨਾਲ ਸਾਰਾ ਸਿੱਖ ਇਤਿਹਾਸ ਵੀ ਮਨੁੱਖੀ ਅਧਿਕਾਰਾਂ ਲਈ ਲੜੀ ਗਈ ਜੰਗ ਦਾ ਇਕ ਜੀਉਂਦਾ-ਜਾਗਦਾ ਸਬੂਤ ਹੈ। ਗੁਰਬਾਣੀ ਵਿਚ ਮਨੁੱਖ ਦੇ ਸਰਵਪੱਖੀ ਅਧਿਕਾਰਾਂ ਦੀ ਮੰਗ ਕੀਤੀ ਗਈ ਹੈ। ਇਸ ਵਿਚ ਵਿਅਕਤੀਗਤ, ਪਰਵਾਰਿਕ, ਸਮਾਜਿਕ, ਆਰਥਿਕ, ਧਾਰਮਿਕ ਅਤੇ ਰਾਜਨੀਤਕ ਹਰ ਤਰ੍ਹਾਂ ਦੇ ਅਧਿਕਾਰ ਸ਼ਾਮਲ ਹਨ। ਸੰਯੁਕਤ ਰਾਸ਼ਟਰ ਨੇ ਜਿਵੇਂ ਦੂਜੇ ਵਿਸ਼ਵ-ਯੁੱਧ ਦੇ ਜ਼ੁਲਮਾਂ ਨੂੰ ਵੇਖ ਕੇ ਮਨੁੱਖੀ ਅਧਿਕਾਰਾਂ ਦਾ ਹੋਕਾ ਦਿੱਤਾ ਇਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਏਮਨਾਬਾਦ ਵਿਚ ਹੋਏ ਕਤਲ-ਏ-ਆਮ ਨੂੰ ਵੇਖ ਕੇ ੧੬ਵੀਂ ਸਦੀ ਵਿਚ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਨੂੰ ਨਿੰਦਿਆ ਅਤੇ ਅਕਾਲ ਪੁਰਖ ਨੂੰ ਵੀ ਉਲਾਂਭਾ ਦਿੱਤਾ ਅਤੇ ਮਨੁੱਖ ਦੀ ਜਾਨ-ਮਾਲ ਦੀ ਰਾਖੀ ਲਈ ਜ਼ੋਰਦਾਰ ਸ਼ਬਦਾਂ ਵਿਚ ਆਖਿਆ:

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥*

*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥੧॥*
*ਕਰਤਾ ਤੂੰ ਸਭਨਾ ਕਾ ਸੋਈ ॥*
*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥੧॥ ਰਹਾਉ ॥*
*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥ (ਪੰਨਾ ੩੬੦)*

ਮਨੁੱਖੀ ਅਧਿਕਾਰਾਂ ਲਈ ਗੁਰਬਾਣੀ ਵਿਚ ਬਹੁਤ ਡੂੰਘਾਈ ਅਤੇ ਵਿਸਤ੍ਰਿਤ ਪੱਧਰ ’ਤੇ ਵਰਣਨ ਕੀਤਾ ਗਿਆ ਹੈ। ਗੁਰਬਾਣੀ ਦੀਆਂ ਨਜ਼ਰਾਂ ਵਿਚ ਸਾਰੇ ਮਨੁੱਖ ਪਰਮਾਤਮਾ ਦੀ ਅੰਸ਼ ਹਨ। ਇਸ ਲਈ ਉਨ੍ਹਾਂ ਦਾ ਬਹੁਤ ਵੱਡਾ ਮਹੱਤਵ ਹੈ। ਹਰ ਮਨੁੱਖ ਨੂੰ ਇੱਜ਼ਤ ਨਾਲ ਜੀਣ ਥੀਣ ਦਾ ਅਤੇ ਸੁਖ ਪ੍ਰਾਪਤ ਕਰਨ ਦਾ ਹੱਕ ਹੈ। ਦੁਨਿਆਵੀ ਪਦਾਰਥਾਂ ਉੱਤੇ ਅਤੇ ਕੁਦਰਤੀ ਸਾਧਨਾਂ ’ਤੇ ਸਭ ਮਨੁੱਖਾਂ ਦਾ ਬਰਾਬਰ ਦਾ ਹੱਕ ਹੈ। ਸਾਰੇ ਮਨੁੱਖ ਬਰਾਬਰ ਹਨ, ਕੋਈ ਊਚ-ਨੀਚ ਜਾਂ ਚੰਗਾ-ਮੰਦਾ ਨਹੀਂ। ਸਾਰਿਆਂ ਵਿਚ ਉਸ ਇਕ ਪਰਮਾਤਮਾ ਦਾ ਹੀ ਨੂਰ ਹੈ। ਉਸੇ ਦਾ ਜੀਵਨ ਦਿੱਤਾ ਹੋਇਆ ਹੈ।ਗੁਰਬਾਣੀ ਦਾ ਉਪਦੇਸ਼ ਇਸ ਤਰ੍ਹਾਂ ਹੈ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ (ਪੰਨਾ ੧੩੪੯)*

ਇਸ ਲਈ ਜਾਤ-ਪਾਤ ਦੀ ਵੰਡ ਅਤੇ ਜਾਤ-ਪਾਤ ਦਾ ਅਹਿਸਾਸ ਨਿਰਮੂਲ ਹੈ, ਗੈਰ ਕੁਦਰਤੀ ਹੈ। ਜਦੋਂ ਪਰਮਾਤਮਾ ਹੀ ਸਭ ਦਾ ਸਰੋਤ ਹੈ ਤਾਂ ਜਾਤ-ਪਾਤ ਦਾ ਕੋਈ ਆਧਾਰ ਨਹੀਂ ਹੈ। ਇਹ ਸ਼ਾਤਰ ਮਨੁੱਖੀ ਸੋਚ ਦੀ ਕਾਢ ਹੈ। ਇਸ ’ਤੇ ਫ਼ਖ਼ਰ ਕਰਨਾ ਜਾਂ ਦ੍ਰਿੜ੍ਹਤਾ ਨਾਲ ਪਹਿਰਾ ਦੇਣਾ ਦੂਜੇ ਵਿਅਕਤੀਆਂ ਦੇ ਅਧਿਕਾਰਾਂ ’ਤੇ ਛਾਪਾ ਮਾਰਨਾ ਹੈ। ਕਿਸੇ ਵਿਅਕਤੀ ਨੂੰ ਆਪਣੇ ਆਪ ਨੂੰ ਉੱਚਾ ਸਮਝਣ ਅਤੇ ਦੂਜਿਆਂ ਨੂੰ ਨੀਵਾਂ ਸਮਝਣ ਦਾ ਕੋਈ ਅਧਿਕਾਰ ਨਹੀਂ ਹੈ। ਉਹ ਦੂਜਿਆਂ ਪਾਸੋਂ ਆਪਣੀ ਈਨ ਨਹੀਂ ਮੰਨਵਾ ਸਕਦਾ, ਕਿਸੇ ਦਾ ਦਿਲ ਨਹੀਂ ਦੁਖਾ ਸਕਦਾ ਹੈ। ਗੁਰਬਾਣੀ ਦਾ ਮਹਾਂਵਾਕ ਹੈ:

*ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥*
*ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥ (ਪੰਨਾ ੧੧੨੭)*
*ਤਥਾ:*
*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥*
*ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥੧੩੦॥(ਪੰਨਾ ੧੩੮੪)*

**ਚਲਦਾ...**

# ਕਿਰਤੀਆਂ ਦੇ ਹਨ੍ਹੇਰੇ ਵਿਹੜੇ

*-ਸ. ਜੀ. ਕੇ. ਸਿੰਘ*

*ਡਿਪਟੀ ਕਮਿਸ਼ਨਰ**

ਰੋਸ਼ਨੀ ਨੂੰ ਖੁਸ਼ੀ ਅਤੇ ਖੁਸ਼ਹਾਲੀ ਦੀ ਨਿਸ਼ਾਨੀ ਸਮਝਿਆ ਜਾਂਦਾ ਹੈ। ਰੋਸ਼ਨ ਵਿਹੜਿਆਂ ਵਿਚ ਹੀ ਖੁਸ਼ੀਆਂ ਮਨਾਉਣ ਲਈ ਲੋਕ ਇਕੱਠੇ ਹੋ ਕੇ ਨੱਚਦੇ, ਗਾਉਂਦੇ ਅਤੇ ਝੂਮਦੇ ਹਨ। ਮਾਤਮ, ਹਨ੍ਹੇਰੇ ਨਾਲ ਜੁੜਿਆ ਹੋਇਆ ਹੈ। ਗ਼ਮੀ, ਉਦਾਸੀ ਅਤੇ ਬਿਪਤਾ ਵੇਲੇ ਅਸੀਂ ਦੀਪ ਬੁਝਾ ਦਿੰਦੇ ਹਾਂ। ਇਸੇ ਕਰਕੇ ਰੋਸ਼ਨੀ ਦੀ ਸਾਨੂੰ ਹਮੇਸ਼ਾਂ ਉਡੀਕ ਰਹਿੰਦੀ ਹੈ। ਲੰਮੇ ਸੰਘਰਸ਼ਾਂ ਅਤੇ ਕੁਰਬਾਨੀਆਂ ਉਪਰੰਤ ਹੀ ਵੱਖ-ਵੱਖ ਕਿਸਮ ਦੇ ਆਗੂਆਂ ਅਤੇ ਪੈਗ਼ੰਬਰਾਂ ਨੇ ਇਹ ਸੁਨੇਹਾ ਦਿੱਤਾ ਕਿ ਸਾਰੇ ਮਨੁੱਖ ਜਨਮ ਤੋਂ ਹੀ ਬਰਾਬਰ ਹਨ ਅਤੇ ਉਨ੍ਹਾਂ ਦੇ ਹੱਕ ਵੀ ਇੱਕੋ ਜਿਹੇ ਹਨ। ਇਸ ਵਿਚਾਰਧਾਰਾ ਨੂੰ ਬਸਤੀਵਾਦ ਨਿਜ਼ਾਮ ਵਿਰੁੱਧ ਰੱਜ ਕੇ ਪ੍ਰਚਾਰਿਆ ਗਿਆ ਅਤੇ ਘੋਲ ਕਰਦੀਆਂ ਰਾਸ਼ਟਰੀ ਤਾਕਤਾਂ ਵੱਲੋਂ ਆਪਣੇ ਲੋਕਾਂ ਨਾਲ ਵਾਅਦਾ ਕੀਤਾ ਗਿਆ ਕਿ ਲੁੱਟ-ਖਸੁੱਟ ਅਤੇ ਅਸਮਾਨਤਾ 'ਤੇ ਆਧਾਰਿਤ ਰਾਜਨੀਤਕ ਢਾਂਚਾ ਢਹਿ-ਢੇਰੀ ਕਰਨ ਉਪਰੰਤ ਸਾਰੇ ਲੋਕਾਂ ਨੂੰ ਬਰਾਬਰਤਾ ਦੇ ਅਧਿਕਾਰ ਦਿੱਤੇ ਜਾਣਗੇ। ਇਨ੍ਹਾਂ ਨਵ ਅਜ਼ਾਦ ਸਮਾਜਾਂ/ਦੇਸ਼ਾਂ ਨੇ ਉਭਰਦੀਆਂ ਕੌਮੀ ਤਾਕਤਾਂ ਨੂੰ ਉਦੈ ਹੁੰਦੇ ਸੂਰਜ ਨਾਲ ਤਸ਼ਬੀਹ ਦੇ ਕੇ ਲੰਮਾ ਸਮਾਂ ਲੋਕਾਂ ਵਿਚ ਭਰਮਜਾਲ ਬਣਾਈ ਰੱਖਿਆ ਕਿ ਕਿਰਤੀਆਂ ਅਤੇ ਕਿਸਾਨਾਂ ਦਾ ਸਮਾਂ ਆਉਣ ਵਾਲਾ ਹੈ। ਲੁੱਟ-ਖਸੁੱਟ ਦਾ ਸਮਾਂ ਬੀਤ ਚੁੱਕਿਆ ਹੈ। ਹਰ ਮਜ਼ਦੂਰ ਕਾਰਖਾਨੇ ਦੀ ਮਾਲਕੀ ਵਿਚ ਹਿੱਸੇਦਾਰ ਹੋਵੇਗਾ ਅਤੇ ਹਰ ਕਿਸਾਨ ਖੇਤਾਂ ਦਾ ਰਾਜਾ ਹੋਵੇਗਾ। ਪਰ ਅਜਿਹਾ ਕੁਝ ਵੀ ਨਹੀਂ ਵਾਪਰਿਆ। ਪੂਰੇ ਵਿਸ਼ਵ ਵਿਚ ਕਿਰਤੀਆਂ ਅਤੇ ਕਿਸਾਨਾਂ ਦੀ ਆਰਥਿਕ ਹਾਲਤ ਪਤਲੀ ਹੈ ਅਤੇ ਸਾਡੇ ਦੇਸ਼ ਵਿਚ ਅਕਸਰ ਮਜ਼ਦੂਰ ਸਮਾਜਿਕ ਦ੍ਰਿਸ਼ਟੀ ਤੋਂ ਵੀ ਹੇਠਲੀਆਂ ਸ਼੍ਰੇਣੀਆਂ ਨਾਲ ਸੰਬੰਧਿਤ ਹੋਣ ਕਾਰਨ ਅਜੇ ਵੀ ਤਰਸ ਦੇ ਪਾਤਰ ਹਨ।

ਜੇਕਰ ਪਿਛਾਂਹ ਮੁੜ ਕੇ ਵੇਖਿਆ ਜਾਵੇ ਤਾਂ ਅਠਾਰ੍ਹਵੀਂ ਸਦੀ ਦੀਆਂ ਅਮਰੀਕਾ ਅਤੇ ਫ਼ਰਾਂਸ ਦੀਆਂ ਕ੍ਰਾਂਤੀਕਾਰੀ ਤਬਦੀਲੀਆਂ ਦੇ ਬਾਵਜੂਦ ਮਜ਼ਦੂਰਾਂ ਦੀ ਲੁੱਟ-ਖਸੁੱਟ ਉਵੇਂ ਹੀ ਚੱਲਦੀ ਰਹੀ। ਹਾਲਾਂਕਿ ਇਨ੍ਹਾਂ ਰਾਜਨੀਤਕ ਘੋਲਾਂ ਨੇ ਮਨੁੱਖਤਾ ਦੀ ਸਮਾਨਤਾ ਅਤੇ ਬਰਾਬਰਤਾ ਦਾ ਪ੍ਰਚਾਰ ਕੀਤਾ ਸੀ, ਪਰ ਉਸ ਸਮੇਂ ਵਿਕਸਿਤ ਹੋਇਆ ਪੂੰਜੀਵਾਦੀ ਢਾਂਚਾ ਆਪਣੇ ਮੁਨਾਫੇ ਹੋਰ ਵਧਾਉਂਦਾ ਹੋਇਆ ਮਜ਼ਦੂਰਾਂ ਦਾ ਸ਼ੋਸ਼ਣ ਕਰਦਾ ਰਿਹਾ। ਕਾਰਖ਼ਾਨਿਆਂ ਵਿਚ ਕੰਮ ਦਾ ਸਮਾਂ ਨਿਸ਼ਚਿਤ ਨਾ ਹੋਣ ਕਾਰਨ

---

**੧੫੫੪, ਸੈਕਟਰ ੩੮-ਬੀ, ਚੰਡੀਗੜ੍ਹ। ਮੋ: ੯੮੧੪੦੬੭੬੩੨*

ਸਰਮਾਏਦਾਰਾਂ ਨੂੰ ਵੱਧ ਉਤਪਾਦਨ ਦਾ ਲਾਲਚ ਮਜ਼ਦੂਰਾਂ ਤੋਂ ਹੋਰ ਵੱਧ ਘੰਟੇ ਕੰਮ ਕਰਾਉਣ ਲਈ ਉਕਸਾਉਂਦਾ ਸੀ। ਇਸ ਸਥਿਤੀ ਤੋਂ ਤੰਗ ਆ ਕੇ ਅਮਰੀਕਾ ਦੇ ਮਜ਼ਦੂਰ ਸੰਗਠਨਾਂ ਨੇ ਇਹ ਫੈਸਲਾ ਕੀਤਾ ਕਿ ੧ ਮਈ, ੧੮੮੬ ਨੂੰ ਸ਼ਿਕਾਗੋ ਸ਼ਹਿਰ ਦੇ "ਹੇਅ ਮਾਰਕੀਟ ਸੁਕੇਅਰ" ਵਿਚ ਮਜ਼ਦੂਰਾਂ ਲਈ ਅੱਠ ਘੰਟੇ ਕੰਮ ਕਰਨ ਦੀ ਵਿਵਸਥਾ ਲਈ ਵੱਡੇ ਪੱਧਰ 'ਤੇ ਰੋਸ ਮੁਜ਼ਾਹਰਾ ਕੀਤਾ ਜਾਵੇਗਾ। ਸ਼ਿਕਾਗੋ ਦੀ ਸੈਂਟਰਲ ਲੇਬਰ ਯੂਨੀਅਨ ਨੇ ਦੇਸ਼ ਭਰ ਵਿਚ ਮਜ਼ਦੂਰ ਸੰਗਠਨਾਂ ਨਾਲ ਤਾਲਮੇਲ ਕਰ ਕੇ ਇਕ ਵੱਡੇ ਰੋਸ ਪ੍ਰਦਰਸ਼ਨ ਦਾ ਇੰਤਜ਼ਾਮ ਕੀਤਾ। ਉਧਰ ਸਰਕਾਰ ਅਤੇ ਪੂੰਜੀਪਤੀਆਂ ਵੱਲੋਂ ਰਾਜ ਸ਼ਕਤੀ ਦੇ ਸਹਾਰੇ ਇਸ ਵਿਦਰੋਹ ਭਰੇ ਪ੍ਰਦਰਸ਼ਨ ਨੂੰ ਕੁਚਲਣ ਦੇ ਪੁਖਤਾ ਇੰਤਜ਼ਾਮ ਕਰ ਲਏ ਗਏ। ਇਹ ਉਹ ਸਮਾਂ ਸੀ ਜਦ ਪੂੰਜੀਵਾਦੀ ਨਿਜ਼ਾਮ ਆਪਣੀ ਸ਼ਿਖਰ ਵੱਲ ਵਧ ਰਿਹਾ ਸੀ। ਇਸੇ ਕਰਕੇ ਵਿਵਸਥਾ ਮਜ਼ਦੂਰ ਹੱਕਾਂ ਦੇ ਪੱਖ ਵਿਚ ਨਹੀਂ ਸੀ।

"ਹੇਅ ਮਾਰਕੀਟ ਸੁਕੇਅਰ" ਵਿਚ ਮਜ਼ਦੂਰ ਨੇਤਾਵਾਂ ਦੇ ਆਖਰੀ ਭਾਸ਼ਣ ਦੌਰਾਨ ਪੁਲੀਸ ਵੱਲੋਂ ਗੋਲੀਆਂ ਚਲਾ ਦਿੱਤੀਆਂ ਗਈਆਂ। ਇਕ ਬੰਬ ਧਮਾਕਾ ਹੋਣ ਨਾਲ ਸਾਰੇ ਪਾਸੇ ਹਫੜਾ-ਦਫੜੀ ਮੱਚ ਗਈ। ਮਜ਼ਦੂਰ ਨੇਤਾਵਾਂ ਨੂੰ ਪਿੱਛੇ ਭੱਜ ਕੇ ਗ੍ਰਿਫ਼ਤਾਰ ਕੀਤਾ ਗਿਆ। ਸਰਕਾਰ ਵੱਲੋਂ ਬਹਾਨਾ ਇਹ ਬਣਾਇਆ ਗਿਆ ਕਿ ਗੋਲੀਆਂ ਅਤੇ ਬੰਬ ਮਜ਼ਦੂਰਾਂ ਵੱਲੋਂ ਚਲਾਏ ਗਏ ਹਨ। ਅੱਠ ਮਜ਼ਦੂਰ ਨੇਤਾਵਾਂ 'ਤੇ ਸਾਜ਼ਿਸ਼ ਕਤਲ ਧਾਰਾ ਅਧੀਨ ਮੁਕੱਦਮਾ ਚਲਾ ਕੇ ਮੌਤ ਦੀ ਸਜ਼ਾ ਸੁਣਾਈ ਗਈ। ਚਾਰ ਮਜ਼ਦੂਰ ਨੇਤਾਵਾਂ ਨੂੰ ੧੧ ਨਵੰਬਰ, ੧੮੮੭ ਨੂੰ ਫ਼ਾਂਸੀ ਦੇ ਦਿੱਤੀ ਗਈ। ਇਨ੍ਹਾਂ ਮਜ਼ਦੂਰ ਸ਼ਹੀਦਾਂ ਦੇ ਅੰਤਮ ਸਸਕਾਰ ਵਿਚ ਕੋਈ ਪੰਜ ਲੱਖ ਲੋਕਾਂ ਨੇ ਮਾਤਮ ਜਲੂਸ ਕੱਢਿਆ, ਜਿਸ ਨੂੰ ਅਮਰੀਕਾ ਦੀਆਂ ਅਖ਼ਬਾਰਾਂ ਨੇ ਉਦੋਂ ਤਕ ਦਾ ਸਭ ਤੋਂ ਵੱਡਾ ਜਲੂਸ ਐਲਾਨਿਆ। ਸਰਕਾਰ ਨੇ ਸਮੇਂ ਦੀ ਨਬਜ਼ ਪਛਾਣਦਿਆਂ ਹੋਇਆਂ ਬਾਕੀ ਮਜ਼ਦੂਰ ਨੇਤਾਵਾਂ ਦੀ ਸਜ਼ਾ ਨੂੰ ੧੮੯੩ ਈ: ਵਿਚ ਮੁਆਫ ਕਰ ਦਿੱਤਾ। ਪੂਰੇ ਅਮਰੀਕਾ ਵਿਚ ਮਜ਼ਦੂਰਾਂ ਦੇ ਕੰਮ ਦਾ ਸਮਾਂ ਵੱਧ ਤੋਂ ਵੱਧ ਅੱਠ ਘੰਟੇ ਨਿਸ਼ਚਿਤ ਕਰ ਦਿੱਤਾ ਗਿਆ। ਮਜ਼ਦੂਰਾਂ ਦੇ ਕੰਮ ਦਾ ਸਮਾਂ ਨਿਸ਼ਚਿਤ ਕਰਾਉਣ ਪਿੱਛੇ ਵੀ ਵੱਡਾ ਤਰਕ ਸੀ ਕਿ ਚੌਵੀ ਘੰਟਿਆਂ ਵਿੱਚੋਂ ਅੱਠ ਘੰਟੇ ਹਰ ਮਨੁੱਖ ਨੂੰ ਸੌਣ ਲਈ ਚਾਹੀਦੇ ਹਨ। ਅੱਠ ਘੰਟੇ ਕੰਮ ਕਰਨ ਉਪਰੰਤ ਰਹਿੰਦੇ ਅੱਠ ਘੰਟੇ ਉਸ ਨੂੰ ਆਪਣੇ ਪਰਵਾਰ ਲਈ ਜ਼ਰੂਰੀ ਲੋੜੀਂਦੇ ਹਨ। "ਹੇਅ ਮਾਰਕੀਟ ਸੁਕੇਅਰ" ਦਾ ੧ ਮਈ, ੧੮੮੬ ਦਾ ਜਲਸਾ ਮਜ਼ਦੂਰਾਂ ਦੇ ਮੁੱਢਲੇ ਅਧਿਕਾਰਾਂ ਦੀ ਕਿਤਾਬ ਦਾ ਸਰਵਰਕ ਹੈ। ਸਾਰੇ ਦੇਸ਼ਾਂ ਦੇ ਮਜ਼ਦੂਰ ਇਸੇ ਦਿਨ ਸ਼ਿਕਾਗੋ ਦੇ ਇਨ੍ਹਾਂ ਸ਼ਹੀਦਾਂ ਨੂੰ ਸ਼ਰਧਾਂਜਲੀ ਅਰਪਣ ਕਰਦੇ ਹਨ।

ਵਿਸ਼ਵ ਵਿਚ ਜੋ ਸਭ ਚੰਗਾ ਉੱਸਰਿਆ ਨਜ਼ਰ ਆ ਰਿਹਾ ਹੈ, ਉਹ ਕਿਰਤੀਆਂ ਦੀ ਮਿਹਨਤ ਦੀ ਉਪਜ ਹੈ। ਨਿਜ਼ਾਮਾਂ ਦੇ ਸੁਭਾਅ ਭਾਵੇਂ ਕਿਹੋ ਜਿਹੇ ਵੀ ਰਹੇ ਹੋਣ ਪਰ ਸ਼ੁਰੂ ਤੋਂ ਹੀ ਦੁਨੀਆ ਨੂੰ ਸੰਵਾਰਨ ਅਤੇ ਮਨੁੱਖੀ ਜੀਵਨ ਲਈ ਚੰਗੇ ਸਾਧਨ ਪੈਦਾ ਕਰਨ ਵਿਚ

ਮਜ਼ਦੂਰਾਂ ਨੇ ਅਹਿਮ ਭੂਮਿਕਾ ਨਿਭਾਈ ਹੈ। ਪਹਾੜਾਂ ਦੀਆਂ ਟੀਸੀਆਂ ਤੋਂ ਲੰਘਦੀਆਂ ਸੜਕਾਂ ਅਤੇ ਪਹਾੜ ਚੀਰਦੀਆਂ ਰੇਲਵੇ ਲਾਈਨਾਂ ਨੂੰ ਕਿਰਤੀਆਂ ਨੇ ਸਾਡੇ ਲਈ ਉਸਾਰਿਆ। ਜੰਗਲਾਂ ਨੂੰ ਖੇਤੀਯੋਗ ਬਣਾ ਕੇ ਮਨੁੱਖ ਦਾ ਪੇਟ ਭਰਨ ਦਾ ਕਾਰਜ ਕਿਰਤੀਆਂ ਨੇ ਆਪਣੇ ਹੱਥੀਂ ਕੀਤਾ। ਲੋਕਾਂ ਦੇ ਖਾਣ, ਪੀਣ ਅਤੇ ਪਹਿਨਣ ਤਕ ਦੀਆਂ ਸਾਰੀਆਂ ਵਸਤਾਂ ਦੀ ਪੈਦਾਇਸ਼ ਕਿਰਤੀਆਂ ਦੇ ਸਿਰਜਕ ਹੱਥਾਂ ਨੇ ਕੀਤੀ। ਦੁਨੀਆ ਨੂੰ ਖੁਸ਼ਹਾਲ ਬਣਾਉਣ ਦੇ ਕਾਰਜ ਵਿਚ ਮਜ਼ਦੂਰਾਂ ਦੇ ਡੁੱਲੇ ਖ਼ੂਨ-ਪਸੀਨੇ ਨੂੰ ਮਾਪਿਆ ਨਹੀਂ ਜਾ ਸਕਦਾ। ਇਸੇ ਕਰਕੇ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਕਿਰਤ ਨੂੰ ਉੱਤਮ ਅਤੇ ਆਦਰਯੋਗ ਸਥਾਨ ਦਿੱਤਾ ਹੈ। ਇਸ ਦੇ ਬਾਵਜੂਦ ਅਸੀਂ ਉਨ੍ਹਾਂ ਹੱਥਾਂ ਦਾ ਸਤਿਕਾਰ ਕਿਉਂ ਨਹੀਂ ਕਰਦੇ? ਜਿਨ੍ਹਾਂ ਖੇਤਾਂ ਤੋਂ ਕਾਰਖਾਨਿਆਂ ਤਕ ਆਪਣੀ ਪਸੀਨੇ ਭਰੀ ਮਿਹਨਤ-ਮੁਸ਼ੱਕਤ ਨਾਲ ਸਾਡੀ ਸਭ ਦੀ ਜ਼ਿੰਦਗੀ ਸੌਖੀ ਕੀਤੀ? ਮਜ਼ਦੂਰ-ਪੱਖੀ ਕਹਾਉਣ ਵਾਲੇ ਉਹ ਨਿਜ਼ਾਮ, ਜਿਨ੍ਹਾਂ ਮਜ਼ਦੂਰ ਸ਼ਕਤੀਆਂ ਨੂੰ ਇਕੱਠੇ ਕਰ ਕੇ ਸੱਤਾ ਹਥਿਆਈ, ਉਹ ਵੀ ਮਜ਼ਦੂਰਾਂ ਨੂੰ ਲੁੱਟ-ਖਸੁੱਟ ਦੇ ਢਾਂਚੇ ਤੋਂ ਮੁਕਤ ਕਰਾਉਣ ਵਿਚ ਅਸਫਲ ਰਹੇ। ਲੋਕਾਂ ਦੇ ਨਾਂ 'ਤੇ ਚੱਲ ਰਹੇ ਆਧੁਨਿਕ ਰਾਜਨੀਤਕ ਪ੍ਰਬੰਧਾਂ ਵਿਚ ਵੀ ਲੁੱਟ-ਖਸੁੱਟ ਅਤੇ ਮੁਨਾਫੇ ਦਾ ਉਹੀ ਬੀਜ ਫਲ ਰਿਹਾ ਹੈ ਜੋ ਸਦੀਆਂ ਪਹਿਲਾਂ ਉੱਗਿਆ ਸੀ।

ਜੇਕਰ ਕਿਰਤੀ ਨੂੰ ਉਸ ਦਾ ਪਸੀਨਾ ਸੁੱਕਣ ਤੋਂ ਪਹਿਲਾਂ ਉਜਰਤ ਨਹੀਂ ਮਿਲਦੀ ਤਾਂ ਸਮਝੋ ਕਿ ਉਸ ਨਾਲ ਨਿਆਂ ਨਹੀਂ ਹੋ ਰਿਹਾ। ਸਾਰੇ ਦੇਸ਼ਾਂ ਵਿਚ ਹੀ ਕਿਸਾਨ ਅਤੇ ਕਿਰਤੀ ਔਖੇ ਹਨ। ਵਿਕਸਿਤ ਦੇਸ਼ਾਂ ਵਿਚ ਵੀ ਸਾਨੂੰ ਇਹ ਵਖਰੇਵਾਂ ਸਪੱਸ਼ਟ ਵਿਖਾਈ ਦਿੰਦਾ ਹੈ ਪਰ ਇਨ੍ਹਾਂ ਦੇਸ਼ਾਂ ਵਿਚ ਕਾਮਿਆਂ ਨੂੰ ਸੰਗਠਿਤ ਖੇਤਰ ਕਾਰਨ ਬਹੁਤ ਸਾਰੇ ਉਹ ਲਾਭ ਮਿਲ ਜਾਂਦੇ ਹਨ ਜਿਨ੍ਹਾਂ ਨਾਲ ਉਨ੍ਹਾਂ ਦੀ ਜ਼ਿੰਦਗੀ ਦੇ ਆਖਰੀ ਵਰ੍ਹੇ ਸੌਖੇ ਬੀਤ ਜਾਂਦੇ ਹਨ। ਸਾਡੇ ਦੇਸ਼ ਵਿਚ ਖੇਤੀ ਮਜ਼ਦੂਰਾਂ/ਕਿਸਾਨਾਂ ਅਤੇ ਛੋਟੇ-ਵੱਡੇ ਕਸਬਿਆਂ ਵਿਚ ਕੰਮ ਕਰਦੇ ਕਿਰਤੀਆਂ ਲਈ ਜੀਵਨ ਨਿਰਬਾਹ ਦੇ ਸਾਧਨ ਉਪਲਬਧ ਨਹੀਂ ਹਨ। ਬਹੁਤੀ ਵੱਸੋਂ ਖੇਤੀ ਵਿਚ ਕੰਮ ਕਰਦੀ ਹੋਣ ਕਾਰਨ, ਮਜ਼ਦੂਰਾਂ ਲਈ ਜੀਵਨ ਬੀਮਾ ਅਤੇ ਸਿਹਤ ਸਹੂਲਤਾਂ ਨਾਂਹ ਦੇ ਬਰਾਬਰ ਹਨ। ਬੁਢਾਪੇ ਵਿਚ ਨਿਰਬਾਹ ਲਈ ਆਰਥਿਕ ਸੁਰੱਖਿਆ ਨਹੀਂ ਹੈ। ਕੰਮ ਕਰਨ ਦੇ ਘੰਟੇ ਅਜੇ ਵੀ ਨਿਸ਼ਚਿਤ ਨਹੀਂ ਹਨ। ਮਾਲਕ ਭਾਵੇਂ ਉਹ ਦੁਕਾਨ ਦਾ ਹੀ ਕਿਉਂ ਨਾ ਹੋਵੇ, ਉਸ ਦੀ ਮਨਸ਼ਾ ਆਪਣੇ ਕਰਿੰਦੇ ਤੋਂ ਵੱਧ ਤੋਂ ਵੱਧ ਕੰਮ ਲੈਣ ਦੀ ਹੁੰਦੀ ਹੈ। ਖੇਤ ਮਜ਼ਦੂਰਾਂ ਦੀ ਦਿਹਾੜੀ ਦਿਨ ਚੜ੍ਹਦੇ ਨਾਲ ਸ਼ੁਰੂ ਹੋ ਜਾਂਦੀ ਹੈ ਅਤੇ ਦਿਨ ਛਿਪਣ ਨਾਲ ਹੀ ਖਤਮ ਹੁੰਦੀ ਹੈ। ਖੇਤਾਂ ਵਿਚ ਕੰਮ ਕਰਨ ਵਾਲੇ ਮਜ਼ਦੂਰਾਂ ਲਈ ਤਾਂ ਦਿਨ-ਰਾਤ ਦਾ ਵੀ ਕੋਈ ਫਰਕ ਨਹੀਂ ਹੈ। ਸਨਅਤਾਂ ਵਿਚ ਕਾਮਿਆਂ ਦੀ ਸੁਰੱਖਿਆ ਅਕਸਰ ਅਣਗੌਲੀ ਰਹਿੰਦੀ ਹੈ। ਪਿਛਲੇ ਸਾਲ ਜਲੰਧਰ ਸ਼ਹਿਰ ਵਿਚ ਇਕ ਸਨਅਤੀ ਯੂਨਿਟ ਦੀ ਚਾਰ ਮੰਜ਼ਿਲਾ ਇਮਾਰਤ ਦੇ ਢਹਿ-ਢੇਰੀ ਹੋਣ ਨਾਲ ਦਰਜਨਾਂ ਮਜ਼ਦੂਰ ਮਲਬੇ ਥੱਲੇ ਦੱਬ ਕੇ

ਮਾਰੇ ਗਏ। ਮਾਲਕ ਮਜ਼ਦੂਰਾਂ ਨੂੰ ਬਚਾਉਣ ਦੀ ਬਜਾਏ ਆਪਣਾ ਸਾਮਾਨ ਸੰਭਾਲਣ ਵਿਚ ਰੁਝ ਗਏ। ਮਲਬੇ ਵਿਚ ਦੱਬੀਆਂ ਮਜ਼ਦੂਰਾਂ ਦੀਆਂ ਲਾਸ਼ਾਂ ਕੱਢਣ ਨੂੰ ਪੂਰਾ ਹਫਤਾ ਲੱਗ ਗਿਆ। ਇਵੇਂ ਸੈਂਕੜੇ ਖੇਤ ਮਜ਼ਦੂਰ ਹਰ ਸਾਲ ਟਿਊਬਵੈਲਾਂ ਦੀਆਂ ਖੂਹੀਆਂ ਡੂੰਘੀਆਂ ਕਰਦੇ ਜਾਂ ਖੇਤੀ ਦੇ ਹੋਰ ਕੰਮ ਕਰਦੇ ਸੁਰੱਖਿਆ ਸਾਧਨਾਂ ਦੀ ਅਣਹੋਂਦ ਕਾਰਨ ਮਾਰੇ ਜਾਂਦੇ ਹਨ। ਬਾਵਜੂਦ ਸਰਕਾਰੀ ਹਦਾਇਤਾਂ ਅਤੇ ਨਿਯਮਾਂ ਦੇ, ਕਾਮਿਆਂ ਨੂੰ ਬੈਠਣ, ਆਰਾਮ ਕਰਨ ਅਤੇ ਪੀਣ ਵਾਲੇ ਪਾਣੀ ਵਰਗੀਆਂ ਮੁੱਢਲੀਆਂ ਸਹੂਲਤਾਂ ਮੁਹੱਈਆ ਕਰਨ ਵਿਚ ਵੀ ਵੱਡੀਆਂ ਉਲੰਘਣਾਵਾਂ ਹੁੰਦੀਆਂ ਹਨ।

ਆਰਥਿਕ ਵਿਕਾਸ ਦੇ ਹਰ ਕੰਮ ਵਿਚ ਕਿਰਤੀਆਂ ਦੀ ਅਹਿਮ ਭੂਮਿਕਾ ਹੁੰਦੀ ਹੈ। ਖੇਤੀ ਆਧਾਰਿਤ ਹਰਾ ਇਨਕਲਾਬ ਜਾਂ ਸਨਅਤੀ ਤਰੱਕੀ ਕਿਸੇ ਵੀ ਰੂਪ ਵਿਚ ਕਿਰਤੀਆਂ ਦੀ ਹੱਡ-ਭੰਨਵੀ ਮਿਹਨਤ ਤੋਂ ਬਿਨਾਂ ਸੰਭਵ ਨਹੀਂ ਸੀ। ਜਦੋਂ ਵਿਕਾਸ ਦੀ ਉੱਚੀ ਦਰ ਕਾਰਨ ਘਰੇਲੂ ਉਤਪਾਦਨ ਦੇ ਆਕਾਰ ਨੂੰ ਪ੍ਰਚਾਰਿਆ ਜਾਂਦਾ ਹੈ ਤਾਂ ਅਸੀਂ ਭੁੱਲ ਜਾਂਦੇ ਹਾਂ ਕਿ ਇਸ ਵਿਕਾਸ ਨਾਲ ਆਮਦਨ ਦੀ ਨਾ-ਬਰਾਬਰੀ ਵਧੀ ਹੈ। ਜੇਕਰ ਇਸ ਵਿਕਾਸ ਦਾ ਉਦੇਸ਼ ਸਮੂਹਿਕ ਹੁੰਦਾ ਤਾਂ ਖੇਤੀ ਅਤੇ ਸਨਅਤੀ ਮਜ਼ਦੂਰਾਂ ਦੇ ਜੀਵਨ ਪੱਧਰ ਨੂੰ ਵੀ ਉੱਚਾ ਚੁੱਕਿਆ ਜਾ ਸਕਦਾ ਸੀ। ਸਾਡੇ ਦੇਸ਼ ਦੇ ੫੨ ਉਦਯੋਗਿਕ ਘਰਾਣਿਆਂ ਦਾ ਦੇਸ਼ ਦੀ ਇਕ ਤਿਹਾਈ ਦੌਲਤ 'ਤੇ ਕਬਜ਼ਾ ਹੈ। ਇਨ੍ਹਾਂ ਦਾ ਰਹਿਣ-ਸਹਿਣ ਪੁਰਾਣੇ ਰਾਜੇ-ਮਹਾਰਾਜਿਆਂ ਦੇ ਐਸ਼ੋ-ਅਰਾਮ ਤੋਂ ਵੱਧ ਕੇ ਹੈ। ਇਕ ਤਿਹਾਈ ਅਬਾਦੀ ਜਿਹੜੀ ਗਰੀਬੀ ਦੀ ਰੇਖਾ ਤੋਂ ਥੱਲੇ ਨਰਕ ਵਾਲੀ ਜ਼ਿੰਦਗੀ ਜੀਊਣ ਲਈ ਮਜਬੂਰ ਹੈ, ਉਹ ਸਾਰੀ ਕਿਰਤੀਆਂ ਅਤੇ ਗਰੀਬ ਕਿਸਾਨਾਂ ਦੀ ਹੈ। ਵਿਸ਼ਵ ਪ੍ਰਸਿੱਧ ਆਕਸਫੋਰਡ ਯੂਨੀਵਰਸਿਟੀ ਵੱਲੋਂ ੨੨ ਦੇਸ਼ਾਂ ਦੇ ਗਰੀਬ ਕਾਮਿਆਂ ਦੇ ਜੀਵਨ ਪੱਧਰ ਦਾ ਸਰਵੇਖਣ ਕੀਤਾ ਗਿਆ ਹੈ, ਜਿਸ ਅਨੁਸਾਰ ਭਾਰਤ ਆਪਣੇ ਕਿਰਤੀਆਂ ਦੀ ਗਰੀਬੀ ਘਟਾਉਣ ਵਿਚ ਨੇਪਾਲ, ਬੰਗਲਾਦੇਸ਼ ਅਤੇ ਰਵਾਂਡਾਂ ਵਰਗੇ ਮੁਲਕਾਂ ਤੋਂ ਵੀ ਪਿੱਛੇ ਹੈ। ਗਰੀਬੀ ਰੇਖਾ ਨੂੰ ਖਤਮ ਕਰਨ ਲਈ ਹਾਲੇ ਪੰਜਾਹ ਸਾਲ ਹੋਰ ਲੱਗ ਸਕਦੇ ਹਨ। ਸੜਕਾਂ 'ਤੇ ਰੋੜੀ ਕੁੱਟਣ ਵਾਲਿਆਂ ਨੂੰ ਕਾਰਾਂ 'ਤੇ ਚੜ੍ਹਣ ਦਾ ਮੌਕਾ ਕਦੋਂ ਮਿਲੇਗਾ? ਖੇਤ ਵਿਚ ਮੁਸ਼ੱਕਤ ਕਰ ਕੇ ਅਨਾਜ ਪੈਦਾ ਕਰਨ ਵਾਲੇ ਕਿਰਤੀ ਨੂੰ ਕਦੋਂ ਢਿੱਡ ਭਰਵਾਂ ਖਾਣਾ ਮਿਲੇਗਾ? ਕਪਾਹ ਪੈਦਾ ਕਰਨ ਵਾਲੇ ਕਾਮਿਆਂ ਨੂੰ ਕਦੋਂ ਪਿੰਡਾ ਢੱਕਣ ਲਈ ਲੋੜੀਂਦਾ ਕੱਪੜਾ ਮਿਲੇਗਾ? ਬਹੁ-ਮੰਜ਼ਿਲੇ ਫਲੈਟ ਉਸਾਰਨ ਵਾਲੇ ਮਜ਼ਦੂਰਾਂ ਨੂੰ ਕਦੋਂ ਆਪਣੀ ਛੱਤ ਮਿਲੇਗੀ? ਸਾਡੇ ਦੇਸ਼ ਲਈ ਇਹ ਵੱਡੀਆਂ ਚੁਣੌਤੀਆਂ ਹਨ, ਜਿਸ ਵਿੱਚੋਂ ਸਫਲ ਹੋ ਕੇ ਪਾਰ ਲੰਘਣਾ ਕਠਿਨ ਇਮਤਿਹਾਨ ਹੈ।

ਅੰਤਰਰਾਸ਼ਟਰੀ ਪੱਧਰ 'ਤੇ ਕਿਰਤੀਆਂ/ਕਾਮਿਆਂ ਨੂੰ ਸੰਗਠਿਤ ਕਰਨ ਦੀਆਂ ਕੋਸ਼ਿਸ਼ਾਂ ਤੋਂ ਕਿਤੇ ਪਹਿਲੇ ੧੬੯੯ ਈ: ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਸ਼ ਦੇ ਵੱਖ-ਵੱਖ ਹਿੱਸਿਆਂ ਤੋਂ ਆਏ ਲਤਾੜੇ ਅਤੇ ਗਰੀਬ ਲੋਕਾਂ ਨੂੰ ਜ਼ੁਲਮ ਖ਼ਿਲਾਫ ਡਟਣ

ਲਈ ਪ੍ਰੇਰਿਤ ਕੀਤਾ। ਉਸ ਸਮੇਂ "ਵੈਸਾਖੀ" ਦਾ ਵੱਡਾ ਇਕੱਠ ਰੱਬੀ ਅਤੇ ਅਲੋਕਾਰੀ ਘਟਨਾ ਸੀ। ਦਸਮ ਪਿਤਾ ਨੇ ਗਰੀਬ ਅਤੇ ਮਜ਼ਦੂਰ ਕੌਮਾਂ ਨੂੰ ਇਕੱਠੇ ਕਰ ਕੇ ਸੰਗਠਿਤ ਰੂਪ ਵਿਚ ਜ਼ੁਲਮ ਵਿਰੁੱਧ ਲੜਣ ਲਈ ਜੋਸ਼ ਭਰਿਆ। ਪੂਰੇ ਵਿਸ਼ਵ ਵਿਚ ਇਹ ਇਕ ਨਿਵੇਕਲਾ ਯਤਨ ਸੀ, ਜਿੱਥੇ ਲਾਚਾਰ, ਗਰੀਬ ਅਤੇ ਕਿਰਤੀ ਕਿਸਾਨਾਂ ਨੂੰ ਉਸ ਸਮੇਂ ਦੀ ਜ਼ਾਲਮ ਹਕੂਮਤ ਵਿਰੁੱਧ ਖੜਾ ਕੀਤਾ। ਇਸੇ ਕਾਰਨ ਉੱਤਰੀ ਭਾਰਤ ਵਿਚ ਵੱਡੀ ਸਮਾਜਿਕ ਅਤੇ ਰਾਜਨੀਤਕ ਤਬਦੀਲੀ ਦੀ ਸ਼ੁਰੂਆਤ ਹੋਈ।

ਸਿੱਖ ਧਰਮ ਦੀ ਬੁਨਿਆਦ ਹੀ ਸਮਾਜਿਕ ਅਸਮਾਨਤਾ ਅਤੇ ਆਰਥਿਕ ਨਾ-ਬਰਾਬਰੀ ਖਤਮ ਕਰਨ 'ਤੇ ਟਿਕੀ ਹੋਈ ਹੈ। ਸਿੱਖ ਗੁਰੂ ਸਹਿਬਾਨ ਨੇ ਆਪਣੇ ਉਤਰਾਧਿਕਾਰੀ ਵੀ ਇਸੇ ਵਿਚਾਰਧਾਰਾ 'ਤੇ ਪਰਖ ਕੇ ਨਾਮਜ਼ਦ ਕੀਤੇ। ਦਸਮ ਪਿਤਾ ਵੱਲੋਂ ਖਾਲਸਾ ਪੰਥ ਦੀ ਸਾਜਨਾ ਇਸੇ ਪ੍ਰਕ੍ਰਿਆ ਦੀ ਸ਼ਿਖ਼ਰ ਸੀ। ਕਿਰਤੀਆਂ/ਕਾਮਿਆਂ ਦਾ ਸਵੈਮਾਣ ਨਾਲ ਜੀਉਣਾ ਇਸੇ ਧਾਰਨਾ ਨਾਲ ਅਟੁੱਟ ਰੂਪ ਵਿਚ ਜੁੜਿਆ ਹੋਇਆ ਹੈ। ਇਸੇ ਲਈ "ਮਜ਼ਦੂਰ ਦਿਵਸ" ਦੀ ਮਹੱਤਤਾ ਸਾਡੇ ਲਈ ਹੋਰ ਵੀ ਜ਼ਿਆਦਾ ਹੈ। ੧ ਮਈ, ੧੯੮੬ ਈ: ਦਾ ਬੀਜ ਅਸਲ ਵਿਚ ਸ੍ਰੀ ਅਨੰਦਪੁਰ ਸਾਹਿਬ ਵਿਖੇ ਪਹਿਲਾਂ ਹੀ ਬੀਜਿਆ ਜਾ ਚੁੱਕਾ ਸੀ।

ਹੁਣ ਦੇਖਣਾ ਹੈ ਕਿ ਇਹੋ ਜਿਹੀ ਲਾਸਾਨੀ ਖਾਲਸਾ ਪਰੰਪਰਾ ਦੇ ਬਾਵਜੂਦ ਅਸੀਂ ਮਜ਼ਦੂਰਾਂ ਅਤੇ ਕਾਮਿਆਂ ਦੇ ਮੁੱਢਲੇ ਅਧਿਕਾਰਾਂ/ਹੱਕਾਂ ਪ੍ਰਤੀ ਕਿੰਨੇ ਕੁ ਸੁਚੇਤ ਹਾਂ? ਗੈਰ-ਸਰਕਾਰੀ ਅਤੇ ਸਮਾਜ ਸੇਵੀ ਸੰਸਥਾਵਾਂ ਵੱਲੋਂ ਇਸ ਵਰਗ ਪ੍ਰਤੀ ਸਾਡੀ ਉਦਾਸੀਨਤਾ ਅਤੇ ਅਕਸਰ ਹੋ ਰਹੀਆਂ ਉਲੰਘਣਾਵਾਂ ਨੂੰ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ। ਸਲਾਨਾ ਇਕ ਰਿਪੋਰਟ ਨਸ਼ਰ ਕੀਤੀ ਜਾਵੇ, ਜਿਸ ਵਿਚ ਜਾਤ-ਪਾਤ ਅਤੇ ਆਰਥਿਕ ਆਧਾਰ 'ਤੇ ਹੋ ਰਹੇ ਵਿਤਕਰਿਆਂ ਨੂੰ ਉਜਾਗਰ ਕੀਤਾ ਜਾਵੇ ਅਤੇ ਮਾੜੇ ਪ੍ਰਬੰਧਾਂ ਕਾਰਨ ਸ਼ਿਕਾਰ ਹੋਏ ਕਾਮਿਆਂ ਦੇ ਪੁਨਰਵਾਸ ਦੇ ਯਤਨ ਕੀਤੇ ਜਾਣ। ਪੂਰੇ ਦੇਸ਼ ਨੂੰ ਹੀ ਨਹੀਂ ਸਗੋਂ ਵਿਸ਼ਵ ਨੂੰ ਅਸੀਂ ਪੰਜਾਬੀ ਇਸ ਖੇਤਰ ਵਿਚ ਰਾਹ ਦਿਖਾ ਸਕਦੇ ਹਾਂ।

ਮਜ਼ਦੂਰਾਂ ਅਤੇ ਸਮੂਹ ਕਾਮਿਆਂ ਦੇ ਵਿਹੜੇ ਸਦਾ ਚਾਨਣ ਰਹੇ ਅਤੇ ਖੁਸ਼ੀਆਂ ਭਰੀ ਸਵੈਮਾਣ ਦੀ ਜ਼ਿੰਦਗੀ ਜੀਉਣ ਦਾ ਸਭ ਨੂੰ ਹੱਕ ਹੋਵੇ। ਇਹ ਸਾਡੇ ਜਾਗਣ ਦਾ ਸਮਾਂ ਹੈ। ਜੇਕਰ ਮਜ਼ਦੂਰਾਂ ਅਤੇ ਕਿਸਾਨਾਂ ਦੀ ਜ਼ਿੰਦਗੀ ਬਿਹਤਰ ਨਹੀਂ ਹੋਵੇਗੀ ਤਾਂ ਇਹ ਵਿਵਸਥਾ ਵੀ ਲੰਮਾ ਸਮਾਂ ਜੀਉਂਦੀ ਨਹੀਂ ਰਹਿ ਸਕੇਗੀ। ਦੁਨੀਆਂ ਵਿਚ ਅਮਨ, ਸ਼ਾਂਤੀ ਅਤੇ ਸਥਿਰਤਾ ਇਸ ਗੱਲ 'ਤੇ ਨਿਰਭਰ ਹੈ ਕਿ ਸਭ ਕਾਮਿਆਂ, ਕਿਸਾਨਾਂ ਅਤੇ ਮਜ਼ਦੂਰਾਂ ਦੀ ਜ਼ਿੰਦਗੀ ਵਿਚ ਸੁਧਾਰ ਕਦੋਂ ਅਤੇ ਕਿੰਨਾ ਆਉਂਦਾ ਹੈ? ਸਾਡੇ ਮਹਾਨ ਪੰਜਾਬੀ ਕਵੀ ਸੰਤ ਰਾਮ ਉਦਾਸੀ ਦੀਆਂ ਸਤਰਾਂ ਵਿਚ ਕੀਤੀ ਅਰਜ਼ੋਈ ਸਾਡੀ ਸਭਨਾਂ ਦੀ ਹੈ:

*ਧਰਤੀ ਅੰਮੀਏ ਤੇਰੀ ਬੁੱਕਲ ਵਿਚ ਚੰਨ ਹੋਰ ਵਥੇਰੇ,*
*ਮਗਦਾ ਰਹੀਂ ਵੇ ਸੂਰਜਾ, ਕੰਮੀਆਂ ਦੇ ਵੇਹੜੇ।*

■

# ਖਿਦਰਾਣੇ ਦੀ ਢਾਬ (ਸ੍ਰੀ ਮੁਕਤਸਰ ਸਾਹਿਬ)

*-ਸ. ਬੋਹੜ ਸਿੰਘ ਮੱਲਣ**

ਸ੍ਰੀ ਅਨੰਦਪੁਰ ਸਾਹਿਬ ਦੀ ਚੌਥੀ ਲੜਾਈ ਵਿਚ ਮੁਗ਼ਲ ਫੌਜਾਂ ਅਤੇ ਉਸ ਦੇ ਸਹਿਯੋਗੀਆਂ ਨੇ ਇਕ-ਮੁੱਠ ਹੋ ਕੇ ਲਗਾਤਾਰ ਕਿਲ੍ਹੇ ਨੂੰ ਅੱਠ ਮਹੀਨੇ ਘੇਰਾ ਪਾਈ ਰੱਖਿਆ। ਕਿਲ੍ਹੇ ਅੰਦਰਲਾ ਰਾਸ਼ਨ ਖ਼ਤਮ ਹੋ ਗਿਆ ਅਤੇ ਬਾਹਰੋਂ ਰਸਦ ਆਉਣੀ ਬੰਦ ਹੋ ਗਈ। ਦੁਸ਼ਮਣਾਂ ਨੇ ਕਿਲ੍ਹੇ ਅੰਦਰ ਆਉਂਦੀ ਪਾਣੀ ਦੀ ਫ਼ਸੀਲ ਵੀ ਕੱਟ ਦਿੱਤੀ। ਸਿੰਘ ਕਈ ਕਈ ਦਿਨ ਬਗ਼ੈਰ ਖਾਣੇ ਦੇ ਲੜੇ। ਪ੍ਰਸਾਦੀ ਹਾਥੀ ਅਤੇ ਹੋਰ ਕੀਮਤੀ ਘੋੜੇ ਭੁੱਖ ਨਾਲ ਦਮ ਤੋੜ ਗਏ। ਇਤਨੀ ਤੰਗੀ ਦੇ ਬਾਵਜੂਦ ਵੀ ਗੁਰੂ ਜੀ ਚੜ੍ਹਦੀਆਂ ਕਲਾਂ ਵਿਚ ਰਹੇ। ਗੁਰੂ ਜੀ ਨੂੰ ਆਤਮ-ਵਿਸ਼ਵਾਸ ਤੇ ਅਕਾਲ ਪੁਰਖ 'ਤੇ ਭਰੋਸਾ ਸੀ। ਕਿਲ੍ਹੇ ਵਿਚ ਕਈ ਸਿੱਖ ਭੁੱਖ ਤੋਂ ਤੰਗ ਆ ਕੇ ਗੁਰੂ ਸਾਹਿਬ ਕੋਲੋਂ ਘਰਾਂ ਨੂੰ ਜਾਣ ਦੀ ਆਗਿਆ ਮੰਗਣ ਲੱਗੇ। ਗੁਰੂ ਸਾਹਿਬ ਨੇ ਕੁਝ ਸਮਾਂ ਰੁਕਣ ਲਈ ਕਿਹਾ ਪਰੰਤੂ ਸਿੰਘਾਂ ਨੇ ਜ਼ਿੱਦ ਕੀਤੀ। ਗੁਰੂ ਸਾਹਿਬ ਨੇ ਕਿਹਾ, "ਭਾਈ ਬੇਸ਼ੱਕ ਚਲੇ ਜਾਓ, ਪਰੰਤੂ ਸਾਨੂੰ ਲਿਖ ਕੇ ਦੇ ਜਾਓ ਕਿ ਅਸੀਂ ਤੇਰੇ ਸਿੱਖ ਨਹੀਂ।" ਭੁੱਖੇ ਸਿੰਘਾਂ ਨੇ ਝੱਟ ਇਹ ਬੇਦਾਵਾ ਲਿਖ ਦਿੱਤਾ ਤੇ ਘਰਾਂ ਨੂੰ ਚਲੇ ਗਏ। ਇਨ੍ਹਾਂ ਵਿੱਚੋਂ ਬਹੁਤੇ ਮਾਝੇ ਦੇ ਵਸਨੀਕ ਸਨ।

ਜਦ ਇਨ੍ਹਾਂ ਸਿੰਘਾਂ ਨੇ ਘਰੀਂ ਜਾ ਕੇ ਆਪਣੇ ਆਉਣ ਦਾ ਕਾਰਨ ਦੱਸਿਆ ਤਾਂ ਘਰਾਂ ਵਿਚ ਮੌਜੂਦ ਸਿੰਘਣੀਆਂ (ਮਾਂਵਾਂ, ਭੈਣਾਂ, ਪਤਨੀਆਂ ਆਦਿ) ਨੇ ਅੱਗ-ਭਬੂਕਾ ਹੋ ਕੇ ਲਾਹਨਤਾਂ ਪਾਈਆਂ। ਚੂੜੀਆਂ ਪਾ ਕੇ ਘਰ ਬੈਠਣ ਤੇ ਚਰਖ਼ੇ ਕੱਤਣ ਜਿਹੇ ਤਾਅਨੇ ਦਿੱਤੇ। ਮਾਈ ਭਾਗੋ ਜੀ ਤਾਂ ਜਥਾ ਲੈ ਕੇ ਗੁਰੂ ਜੀ ਦੀ ਮਦਦ ਲਈ ਵੀ ਚੱਲ ਪਏ। ਇਤਨੇ ਸਖ਼ਤ ਸ਼ਬਦ ਸੁਣ ਕੇ ਉਹ ਸਿੰਘ ਉਨ੍ਹੀਂ ਪੈਰੀਂ ਵਾਪਸ ਗੁਰੂ ਜੀ ਦੀ ਭਾਲ ਵਿਚ ਤੁਰ ਪਏ। ਰਸਤੇ ਵਿਚ ਉਨ੍ਹਾਂ ਨੂੰ ਗੁਰੂ ਸਾਹਿਬ ਦੇ ਸ੍ਰੀ ਅਨੰਦਪੁਰ ਦਾ ਕਿਲ੍ਹਾ ਛੱਡਣ ਤੇ ਉਨ੍ਹਾਂ ਦੇ ਸਾਹਿਬਜ਼ਾਦਿਆਂ ਤੇ ਮਾਤਾ ਜੀ ਦੀਆਂ ਸ਼ਹੀਦੀਆਂ ਦਾ ਪਤਾ ਲੱਗਿਆ। ਗੁਰੂ ਸਾਹਿਬ ਚਮਕੌਰ ਤੋਂ ਬਾਅਦ ਮਾਛੀਵਾੜੇ, ਆਲਮਗੀਰ, ਲੰਮੇ ਜੱਟਪੁਰੇ, ਰਾਏਕੋਟ, ਦੀਨਾ-ਕਾਂਗੜ, ਕੋਟਕਪੂਰਾ, ਜੈਤੋ ਰਾਹੀਂ ਰਾਮੇਆਣੇ ਪੁੱਜੇ। ਇੱਥੇ ਗੁਰੂ ਸਾਹਿਬ ਨੂੰ ਸ਼ਾਹੀ ਫੌਜਾਂ ਦੇ ਨਜ਼ਦੀਕ ਹੀ ਆਉਣ ਦਾ ਪਤਾ ਲੱਗਾ। ਇੱਥੇ ਹੀ ਮਾਝੇ ਦੇ ਉਹ ਸਿੰਘ ਗੁਰੂ ਸਾਹਿਬ ਨੂੰ ਆ ਮਿਲੇ ਜੋ ਸ੍ਰੀ ਅਨੰਦਪੁਰ ਸਾਹਿਬ ਦੇ ਘੇਰੇ ਸਮੇਂ ਬੇਦਾਵਾ ਲਿਖ ਕੇ ਦੇ ਗਏ ਸਨ। ਇਨ੍ਹਾਂ ਨਾਲ ਆਏ ਲਾਹੌਰ ਦਰਬਾਰ ਦੇ ਨਜ਼ਦੀਕ ਸਮਝਣ ਵਾਲੇ ਵਿਚੋਲੇ ਵੀ ਗੁਰੂ ਸਾਹਿਬ ਨੂੰ ਮਿਲੇ ਤੇ ਸੂਬਾ ਲਾਹੌਰ ਨਾਲ ਸੁਲ੍ਹਾ ਕਰਨ

**ਤਰਨਤਾਰਨ ਨਗਰ, ਗਲੀ ਨੰ:੨, ਬਠਿੰਡਾ ਰੋਡ, ਸ੍ਰੀ ਮੁਕਤਸਰ ਸਾਹਿਬ। ਮੋ:੯੬੪੬੧੪੧੨੪੩*

ਦੀ ਸਲਾਹ ਦਿੱਤੀ ਪਰੰਤੂ ਗੁਰੂ ਸਾਹਿਬ ਨੇ ਇਨ੍ਹਾਂ ਨੂੰ ਮੂੰਹ ਨਾ ਲਾਇਆ ਤੇ ਆਪਣੇ ਘੋੜੇ "ਜਾਨ ਭਾਈ" ਨੂੰ ਅੱਡੀ ਮਾਰ ਦਿੱਤੀ ਤੇ ਅੱਗੇ ਨੂੰ ਚੱਲ ਪਏ।

ਗੁਰੂ ਜੀ ਦੇ ਤੁਰ ਜਾਣ ਬਾਅਦ ਭਾਈ ਰਾਇ ਸਿੰਘ (ਜੋ ਭਾਈ ਮਹਾਂ ਸਿੰਘ ਦੇ ਪਿਤਾ ਸਨ) ਨੇ ਲਕੀਰ ਖਿੱਚੀ ਤੇ ਗੁਰੂ ਜੀ ਤੋਂ ਕੁਰਬਾਨ ਹੋਣ ਲਈ ਵੰਗਾਰਿਆ। ਇਹ ਸਿੰਘ ਗੁਰੂ ਸਾਹਿਬ ਦੇ ਪਿੱਛੇ-ਪਿੱਛੇ ਤੁਰ ਪਏ। ਗੁਰੂ ਸਾਹਿਬ ਨੇ ਦੁਸ਼ਮਣ ਨੇੜੇ ਆਇਆ ਜਾਣ ਕੇ ਖਿਦਰਾਣੇ ਦੀ ਢਾਬ ਤੋਂ ਡੇਢ-ਦੋ ਕੁ ਕਿਲੋਮੀਟਰ ਅੱਗੇ ਇਕ ਉੱਚੇ ਟਿੱਬੇ ਉੱਤੇ ਆਪਣਾ ਟਿਕਾਣਾ ਕਰ ਲਿਆ, ਜਿਥੋਂ ਸਭ ਕੁਝ ਸਾਫ ਦਿਖਾਈ ਦਿੰਦਾ ਸੀ। ਇਸ ਅਸਥਾਨ 'ਤੇ ਅੱਜਕਲ੍ਹ ਗੁਰਦੁਆਰਾ "ਟਿੱਬੀ ਸਾਹਿਬ" ਸੁਸ਼ੋਭਿਤ ਹੈ। ਸਿੰਘਾਂ ਨੇ ਖਿਦਰਾਣੇ ਦੀ ਢਾਬ 'ਤੇ ਕਬਜ਼ਾ ਕਰ ਕੇ ਡੇਰੇ ਲਾ ਦਿੱਤੇ, ਜਿਨ੍ਹਾਂ ਵਿਚ ਮਾਝੇ ਦੇ ਭਾਈ ਮਹਾਂ ਸਿੰਘ ਤੇ ਉਨ੍ਹਾਂ ਦੇ ਸਾਥੀ ਮੋਹਰੀ ਸਨ। ਉਨ੍ਹਾਂ ਨੇ ਆਪਣੇ ਖੱਦਰ ਦੇ ਚਾਦਰੇ ਤੇ ਹੋਰ ਬਸਤਰ ਨਜ਼ਦੀਕੀ ਝਾੜੀਆਂ 'ਤੇ ਪਾ ਕੇ ਆਪਣੀ ਬਹੁ-ਗਿਣਤੀ ਦਾ ਸਬੂਤ ਦੇਣ ਲਈ ਤੰਬੂਆਂ ਦੀ ਸ਼ਕਲ ਬਣਾ ਦਿੱਤੀ। ਇਸ ਥਾਂ 'ਤੇ ਅੱਜਕਲ੍ਹ ਗੁਰਦੁਆਰਾ "ਤੰਬੂ ਸਾਹਿਬ" ਸੁਭਾਇਮਾਨ ਹੈ।

ਇਤਨੇ ਵਿਚ ਸ਼ਾਹੀ ਫ਼ੌਜਾਂ ਵੀ ਆ ਪਹੁੰਚੀਆਂ। ਘਮਸਾਨ ਦਾ ਯੁੱਧ ਸ਼ੁਰੂ ਹੋ ਗਿਆ। ਇਸ ਜੰਗ ਦੀ ਵਿਲੱਖਣਤਾ ਇਹ ਸੀ ਕਿ ਇਹ ਬਿਨਾਂ ਕਿਸੇ ਕਿਲ੍ਹੇ, ਕੰਧ ਦੇ ਆਸਰੇ ਤੋਂ ਲੜੀ ਗਈ। ਮੁਗ਼ਲ ਫ਼ੌਜਾਂ ਦਾ ਪਹਿਲਾ ਟਾਕਰਾ ਭਾਈ ਰਾਇ ਸਿੰਘ ਤੇ ਭਾਈ ਮਹਾਂ ਸਿੰਘ ਦੇ ਚਾਲ੍ਹੀ ਸਿੰਘਾਂ ਨਾਲ ਹੀ ਹੋਇਆ। ਉਨ੍ਹਾਂ ਚਾਲ੍ਹੀਆਂ ਨੇ ਐਸੀ ਵਿਉਂਤ ਬਣਾਈ ਕਿ ਇੱਕ-ਇੱਕ ਸਿੰਘ ਅਗਾਂਹ ਟਾਕਰੇ ਲਈ ਨਿਕਲੇ, ਉਸ ਪਿੱਛੋਂ ਪੰਜ ਹੋਰ ਉਸ ਦੀ ਸਹਾਇਤਾ ਲਈ ਨਿਕਲਣ। ਗੁਰੂ ਜੀ ਉੱਚੇ ਟਿੱਬੇ ਉੱਤੇ ਇਹ ਸਾਰਾ ਯੁੱਧ ਵੇਖ ਰਹੇ ਸਨ ਕਿ ਸਿੰਘ ਕਿਵੇਂ ਜਾਨਾਂ ਹੂਲ ਰਹੇ ਹਨ। ਉਹ ਵੀ ਤਿੱਖੇ ਤੀਰਾਂ ਦੀ ਵਰਖਾ ਕਰਦੇ ਰਹੇ ਤਾਂਕਿ ਦੁਸ਼ਮਣ ਨੂੰ ਭਾਜੜ ਪਈ ਰਹੇ ਤੇ ਸਿੰਘਾਂ ਦੇ ਹੌਂਸਲੇ ਵਧੇ ਰਹਿਣ। ਦੁਸ਼ਮਣ ਦੀ ਗਿਣਤੀ ਜ਼ਿਆਦਾ ਹੋਣ ਦੇ ਬਾਵਜੂਦ ਵੀ ਸਿੰਘ ਇੱਕ-ਇੱਕ ਕਰਕੇ ਦੁਸ਼ਮਣ ਨੂੰ ਹਫ਼ਾ-ਹਫ਼ਾ ਕੇ ਮਾਰਦੇ ਰਹੇ। ਸਿੰਘਾਂ ਦਾ ਪਾਣੀ ਉੱਤੇ ਕਬਜ਼ਾ ਹੋਣ ਕਾਰਨ ਦੁਸ਼ਮਣਾਂ ਦਾ ਬਹੁਤੀ ਦੇਰ ਉਨ੍ਹਾਂ ਦੇ ਟਾਕਰੇ ਉੱਤੇ ਟਿਕਣਾ ਅਸੰਭਵ ਸੀ। ਜਦ ਇਸ ਤਰ੍ਹਾਂ ਕਾਫ਼ੀ ਸਮਾਂ ਹੋ ਗਿਆ ਤਾਂ ਵੈਰੀਆਂ ਦੇ ਲੀਡਰ ਨੇ ਵੀ ਇੱਕ ਤਕੜਾ ਹੱਲਾ ਬੋਲਿਆ। ਗੋਲੀਆਂ ਤੇ ਗੋਲੇ ਸਿੰਘਾਂ ਨੂੰ ਵੱਡੀ ਗਿਣਤੀ ਵਿਚ ਸ਼ਹੀਦ ਕਰ ਗਏ। ਭਾਈ ਰਾਇ ਸਿੰਘ ਥਾਂ ਉੱਤੇ ਸ਼ਹੀਦ ਹੋ ਗਏ ਪਰ ਉਨ੍ਹਾਂ ਦੀ ਥਾਂ ਭਾਈ ਮਹਾਂ ਸਿੰਘ ਨੇ ਲੈ ਲਈ। ਗੁਰੂ ਜੀ ਲਗਾਤਾਰ ਤੀਰ ਚਲਾਉਂਦੇ ਰਹੇ। ਦੁਸ਼ਮਣਾਂ ਨੇ ਇਹੀ ਸਮਝਿਆ ਕਿ ਹਾਲੇ ਸਿੱਖ ਵੱਡੀ ਗਿਣਤੀ ਵਿਚ ਹਨ। ਇਹ ਵਿਚਾਰ ਕੇ ਨਵਾਬ ਨੇ ਸਾਰਿਆਂ ਨੂੰ ਇਕ ਵਾਰੀ ਫਿਰ ਹੱਲਾ ਬੋਲਣ ਲਈ ਕਿਹਾ। ਇਸ ਹੱਲੇ ਦੇ ਟਾਕਰੇ ਲਈ ਫਿਰ ਗਿਆਰ੍ਹਾਂ ਸਿੰਘ ਨਿੱਤਰੇ ਤੇ ਉਹ ਲੜਦੇ ਹੋਏ ਸ਼ਹੀਦੀ ਪਾ ਗਏ। ਜਦ ਸਾਰੇ ਦੇ ਸਾਰੇ ਭਾਈ ਰਾਇ

ਸਿੰਘ ਵਾਲੇ ਜਥੇ ਦੇ ਸਿੰਘਾਂ ਨੇ ਸ਼ਹੀਦੀ ਪਾ ਲਈ ਤਾਂ ਗੁਰੂ ਜੀ ਦੀ ਫੌਜ ਦੇ ਸਿੰਘਾਂ ਨੇ ਉਨ੍ਹਾਂ ਦੀ ਥਾਂ ਕਮਾਨ ਸੰਭਾਲ ਲਈ। ਪਾਣੀ ਦਾ ਕਬਜ਼ਾ ਨਾ ਛੱਡਿਆ। ਤੁਰਕੀ ਫੌਜ ਤ੍ਰੇਹ ਨਾਲ ਹਉਕਣ ਲੱਗੀ। ਉਨ੍ਹਾਂ ਪਿੱਛੇ ਮੁੜਨਾ ਹੀ ਠੀਕ ਸਮਝਿਆ। ਇਉਂ ਸ਼ਾਹੀ ਫ਼ੌਜਾਂ ਭੱਜ ਗਈਆਂ। ਜਿੱਤ ਗੁਰੂ ਸਾਹਿਬ ਦੀ ਹੋਈ। ਤ੍ਰਿਹਾਈਆਂ ਮੁਗ਼ਲ ਫ਼ੌਜਾਂ ਨੇ ਵਾਪਸ ਕੋਟਕਪੁਰੇ ਆ ਕੇ ਸਾਹ ਲਿਆ।

ਯੁੱਧ ਦੀ ਸਮਾਪਤੀ 'ਤੇ ਗੁਰੂ ਸਾਹਿਬ "ਜਾਨ-ਭਾਈ" 'ਤੇ ਸਵਾਰ ਹੋ ਕੇ ਸਿੰਘਾਂ ਸਮੇਤ ਯੁੱਧ ਵਾਲੀ ਜਗ੍ਹਾ 'ਤੇ ਪਹੁੰਚੇ। ਪਵਿੱਤਰ ਹੱਥਾਂ ਨਾਲ ਲਾਸ਼ਾਂ ਚੁੱਕਦੇ, ਕਮਰਕੱਸੇ ਨਾਲ ਮੁਖੜੇ ਸਾਫ ਕਰਦੇ ਅਤੇ ਸੀਸ ਗੋਦ ਵਿਚ ਰੱਖ, ਹਰ ਇੱਕ ਦੇ ਕਾਰਨਾਮੇ ਵਿਚਾਰ ਕੇ ਬਖ਼ਸ਼ਿਸ਼ਾਂ ਕਰਦੇ। ਜਦ ੩੯ ਸਿੰਘਾਂ ਨੂੰ ਬਖ਼ਸ਼ਿਸ਼ਾਂ ਵੰਡ ਚੁੱਕੇ ਤਾਂ ਅਖੀਰ ਭਾਈ ਮਹਾਂ ਸਿੰਘ ਕੋਲ ਪਹੁੰਚੇ। ਨਬਜ਼ 'ਤੇ ਹੱਥ ਧਰਿਆ, ਉਹ ਅਜੇ ਚੱਲ ਰਹੀ ਸੀ। ਗੁਰੂ ਜੀ ਨੇ ਬੀਰ ਆਸਣ ਲਗਾ ਕੇ ਸਿੰਘ ਦਾ ਸੀਸ ਆਪਣੇ ਪਵਿੱਤਰ ਪੱਟ 'ਤੇ ਰੱਖਿਆ। ਭਾਈ ਮਹਾਂ ਸਿੰਘ ਦਾ ਮੂੰਹ ਜੋ ਲਹੂ-ਲੁਹਾਣ ਸੀ, ਪੂੰਝਿਆ। ਉਸ ਦੇ ਮੂੰਹ ਵਿਚ ਜਲ ਵੀ ਚੁਆਇਆ। ਭਾਈ ਮਹਾਂ ਸਿੰਘ ਨੇ ਨੈਣ ਖੋਲ੍ਹੇ ਤੇ ਕਿਹਾ, "ਵਾਹ ਗੁਰੂ! ਧੰਨ ਗੁਰੂ!!" ਗੁਰੂ ਸਾਹਿਬ ਨੇ ਕਿਹਾ, "ਮਹਾਂ ਸਿੰਘਾ! ਜੋ ਮੰਗਣਾ ਹੈ ਮੰਗ।" ਭਾਈ ਮਹਾਂ ਸਿੰਘ ਨੇ ਕਿਹਾ, "ਆਖ਼ਰੀ ਸਮੇਂ ਤੁਹਾਡੇ ਦਰਸ਼ਨ ਹੋ ਗਏ, ਕੋਈ ਖਾਹਿਸ਼ ਨਹੀਂ ਰਹੀ।" ਗੁਰੂ ਸਾਹਿਬ ਨੇ ਫਿਰ ਕਿਹਾ, "ਕੁਝ ਤਾਂ ਮੰਗ, ਅਸੀਂ ਖੁਸ਼ ਹਾਂ।" ਭਾਈ ਮਹਾਂ ਸਿੰਘ ਨੇ ਕਿਹਾ, "ਗੁਰੂ ਸਾਹਿਬ ਜੇ ਤੁੱਠੇ ਹੋ ਤਾਂ ਸਾਡੇ ਵੱਲੋਂ ਲਿਖਿਆ ਬੇਦਾਵਾ ਪਾੜ ਦਿਓ ਤੇ ਸਾਡੀ ਟੁੱਟੀ ਗੰਢੋ।" ਗੁਰੂ ਸਾਹਿਬ ਨੇ ਕਮਰਕੱਸੇ ਵਿੱਚੋਂ ਬੇਦਾਵੇ ਵਾਲਾ ਕਾਗਜ਼ ਕੱਢਿਆ, ਦੋ ਟੋਟੇ ਕਰ ਦਿੱਤਾ ਤੇ ਬੋਲੇ, "ਟੁੱਟੀ ਗੰਢੀ।" ਭਾਈ ਮਹਾਂ ਸਿੰਘ ਦਾ ਭੌਰ ਉਡਾਰੀ ਮਾਰ ਗਿਆ ਤੇ ਰੂਹ ਸੱਚਖੰਡ ਜਾ ਪਹੁੰਚੀ। ਇਸ ਅਸਥਾਨ 'ਤੇ ਅੱਜ ਗੁਰਦੁਆਰਾ "ਟੁੱਟੀ ਗੰਢੀ ਸਾਹਿਬ" ਸੁਸ਼ੋਭਿਤ ਹੈ। ਇਸ ਦੇ ਨਾਲ ਹੀ ਵਣ ਦਾ ਉਹ ਦਰਖ਼ਤ ਕਾਇਮ ਹੈ ਜਿਸ ਨਾਲ ਗੁਰੂ ਸਾਹਿਬ ਨੇ ਘੋੜਾ ਬੰਨ੍ਹਿਆ ਸੀ। ਨਜ਼ਦੀਕ ਹੀ ਮਾਈ ਭਾਗੋ ਜੀ ਜ਼ਖ਼ਮੀ ਹਾਲਤ ਵਿਚ ਪਈ ਸੀ। ਉਸ ਦੀ ਮੱਲ੍ਹਮ-ਪੱਟੀ ਕੀਤੀ। ਉਹ ਠੀਕ ਹੋ ਗਈ ਤੇ ਅਖ਼ੀਰ ਨੰਦੇੜ (ਹਜ਼ੂਰ ਸਾਹਿਬ) ਤਕ ਗੁਰੂ ਜੀ ਨਾਲ ਰਹੀ। ਇਸ ਦੀ ਯਾਦਗਾਰ ਗੁਰਦੁਆਰਾ ਤੰਬੂ ਸਾਹਿਬ ਦੇ ਨਾਲ ਬਣੀ ਹੈ। ਗੁਰੂ ਸਾਹਿਬ ਨੇ ਸਾਰੇ ਸ਼ਹੀਦ ਹੋਏ ਸਿੰਘਾਂ ਦਾ ਆਪਣੇ ਹੱਥੀਂ ਅੰਤਮ ਸਸਕਾਰ ਕੀਤਾ। ਇੱਥੇ ਗੁਰਦੁਆਰਾ "ਅੰਗੀਠਾ (ਸ਼ਹੀਦਗੰਜ) ਸਾਹਿਬ" ਬਣਿਆ ਹੋਇਆ ਹੈ। ਗੁਰੂ ਸਾਹਿਬ ਨੇ ਖਿਦਰਾਣੇ ਦੀ ਢਾਬ ਨੂੰ, ਚਾਲ੍ਹੀ ਮੁਕਤਿਆਂ ਦੀ ਧਰਤੀ "ਮੁਕਤਸਰ" ਦਾ ਵਰ ਦਿੱਤਾ। ■

# ਸਰਹਿੰਦ ਫਤਿਹ : ਫ਼ਾਰਸੀ ਦੇ ਸਮਕਾਲੀ ਇਤਿਹਾਸਕਾਰਾਂ ਦੀ ਜ਼ਬਾਨੀ

*-ਡਾ. ਬਲਵੰਤ ਸਿੰਘ**

ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ੧੨ ਮਈ, ੧੭੧੦ ਈ: ਨੂੰ ਸਿੱਖਾਂ ਦੁਆਰਾ ਚੱਪੜ-ਚਿੜੀ ਦੇ ਮੈਦਾਨ ਵਿਚ ਮੁਗ਼ਲ ਸੈਨਾ ਉੱਪਰ ਫਤਿਹ ਤੇ ੧੪ ਮਈ, ੧੭੧੦ ਈ: ਨੂੰ ਸਰਹਿੰਦ ਉੱਪਰ ਕਬਜ਼ਾ ਸਿੱਖ ਪੰਥ ਦੇ ਇਤਿਹਾਸ ਵਿਚ ਬੜਾ ਵਿਸ਼ੇਸ਼ ਸਥਾਨ ਰੱਖਦੇ ਹਨ। ਸਰਹਿੰਦ ਦਾ ਫ਼ੌਜਦਾਰ ਵਜ਼ੀਰ ਖਾਨ ਜੋ ਉਸ ਸਮੇਂ ਮੁਗ਼ਲ ਸੂਬੇਦਾਰਾਂ ਤੋਂ ਰੁਤਬੇ ਤੇ ਤਾਕਤ ਵਿਚ ਕਿਸੇ ਵੀ ਤਰ੍ਹਾਂ ਘੱਟ ਨਹੀਂ ਸੀ, ਸਿੱਖ ਮਾਨਸਿਕਤਾ ਵਿਚ ਜ਼ੁਲਮ, ਅੱਤਿਆਚਾਰ ਤੇ ਬੇ-ਇਨਸਾਫੀ ਦੀ ਘਿਨਾਉਣੀ ਸੂਰਤ ਸੀ ਕਿਉਂਕਿ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਜ਼ਿਆਦਤੀ ਕਰਨ ਤੋਂ ਇਲਾਵਾ ਛੋਟੇ ਸਾਹਿਬਜ਼ਾਦਿਆਂ ਦਾ ਨਾ-ਹੱਕ ਖ਼ੂਨ ਡੋਲ੍ਹਣ ਲਈ ਜ਼ਿੰਮੇਵਾਰ ਸੀ। ਵਜ਼ੀਰ ਖਾਨ ਦੇ ਉਕਤ ਜ਼ਾਲਮਾਨਾ ਵਿਹਾਰ ਕਾਰਨ ਦਸਮੇਸ਼ ਪਿਤਾ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਮੁਗ਼ਲ ਹਕੂਮਤ ਦਾ ਸਫਾਇਆ ਕਰਨ ਦਾ ਮਿਸ਼ਨ ਸੌਂਪਿਆ ਸੀ। ਸਿੱਖਾਂ ਵਿਚ ਕੌਮੀ ਪੱਧਰ ਉੱਤੇ ਵਜ਼ੀਰ ਖਾਨ ਪ੍ਰਤੀ ਰੋਹ ਸੀ ਤੇ ਸਰਹਿੰਦ ਸ਼ਹਿਰ, ਜੋ ਉਸ ਦਾ ਪ੍ਰਸ਼ਾਸਕੀ ਕੇਂਦਰ ਸੀ, ਸਿੱਖਾਂ ਦੀਆਂ ਨਜ਼ਰਾਂ ਵਿਚ 'ਗੁਰੂ-ਮਾਰੀ' ਨਗਰੀ ਸੀ। ਹੱਥਲੇ ਲੇਖ ਰਾਹੀਂ ਸਰਹਿੰਦ ਉੱਪਰ ਸਿੱਖਾਂ ਦੀ ਫਤਿਹ ਨੂੰ ਫ਼ਾਰਸੀ ਦੇ ਸਮਕਾਲੀ ਇਤਿਹਾਸਕਾਰਾਂ ਦੀ ਜ਼ਬਾਨੀ ਵਰਣਨ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ।

ਸਢੌਰੇ ਉੱਪਰ ਕਬਜ਼ੇ ਉਪਰੰਤ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੰਘਾਂ ਦੀ ਦਲੇਰੀ, ਦਮ-ਖਮ, ਸੈਨਿਕ ਪ੍ਰਤਿਭਾ ਤੇ ਵਸੀਲਿਆਂ ਦਾ ਸਹੀ ਅੰਦਾਜ਼ਾ ਹੋ ਗਿਆ ਸੀ। ਉਸ ਨੇ ਸਰਕਾਰ ਸਰਹਿੰਦ ਦੇ ਦੱਖਣੀ ਤੇ ਚੜ੍ਹਦੇ ਵੱਲ ਦੇ ਸਾਰੇ ਪਰਗਨਿਆਂ ਵਿੱਚੋਂ ਮੁਗ਼ਲ ਹਕੂਮਤ ਦਾ ਸਫਾਇਆ ਕਰ ਦਿੱਤਾ ਸੀ। ਉਹ ਸਰਕਾਰ ਸਰਹਿੰਦ ਅਧੀਨ ਇਲਾਕੇ ਵਿਚ ਲਗਾਤਾਰ ਮਾਰਾਂ ਮਾਰ ਰਿਹਾ ਸੀ। ਵਜ਼ੀਰ ਖਾਨ ਨੇ ਉਸ ਉੱਪਰ ਚੜ੍ਹ ਕੇ ਆਉਣ ਦੀ ਹਿੰਮਤ ਨਹੀਂ ਸੀ ਕੀਤੀ। ਉਸ ਨੇ ਭਾਂਪ ਲਿਆ ਸੀ ਕਿ ਵਜ਼ੀਰ ਖਾਨ ਸਰਹਿੰਦ ਤੋਂ ਬਾਹਰ ਆ ਕੇ ਸਿੰਘਾਂ ਨਾਲ ਲੜਾਈ ਕਰਨ ਤੋਂ ਡਰਦਾ ਹੈ। ਆਖਿਰ ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਨੂੰ ਘੇਰਨ ਦਾ ਫੈਸਲਾ ਕਰ ਲਿਆ। ਇਕ ਪਾਸੇ ਤਾਂ ਉਸ ਨੇ ਸਢੌਰੇ ਤੋਂ ਸਰਹਿੰਦ ਵੱਲ ਨੂੰ ਕੂਚ ਕਰ ਲਿਆ, ਦੂਜੇ ਪਾਸੇ ਕੀਰਤਪੁਰ ਸਾਹਿਬ ਵਿਚ ਰੁਕੇ ਹੋਏ ਮਝੈਲ ਸਿੰਘਾਂ ਨੂੰ ਸੁਨੇਹਾ ਭੇਜ ਦਿੱਤਾ ਕਿ ਰੋਪੜ ਵਾਲੇ ਪਾਸਿਓਂ ਉਸ ਨੂੰ ਆ ਮਿਲਣ। ਮਝੈਲ ਸਿੰਘਾਂ ਨੂੰ ਮਿਲਾਉਣਾ ਜ਼ਰੂਰੀ ਸੀ ਕਿਉਂਕਿ ਉਨ੍ਹਾਂ ਦੇ ਆ ਜਾਣ ਨਾਲ ਖਾਲਸਾ ਦਲ ਦੀ ਤਾਕਤ ਵਿਚ ਯਕੀਨਨ ਵਾਧਾ

**ਡਾਇਰੈਕਟਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਏ-੧, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ: ੯੮੫੫੦-੫੭੬੨੪*

ਹੋ ਜਾਣਾ ਸੀ। ਜਦੋਂ ਮਝੈਲ ਸਿੰਘਾਂ ਨੇ ਕੀਰਤਪੁਰ ਸਾਹਿਬ ਤੋਂ ਅਗਾਂਹ ਦਰਿਆ ਸਤਲੁਜ ਦੇ ਨਾਲ-ਨਾਲ ਕਦਮ ਪੁੱਟਿਆ ਤਾਂ ਵਜ਼ੀਰ ਖਾਨ ਨੇ ਇਨ੍ਹਾਂ ਦਾ ਰਾਹ ਰੋਕਣ ਲਈ ਸ਼ੇਰ ਮੁਹੰਮਦ ਖਾਨ ਦੀ ਅਗਵਾਈ ਹੇਠ ਇਕ ਫ਼ੌਜ ਦਾਰੂ-ਸਿੱਕਾ ਤੇ ਕੁਝ ਤੋਪਾਂ ਦੇ ਕੇ ਰੋਪੜ ਵੱਲ ਰਵਾਨਾ ਕਰ ਦਿੱਤੀ। ਸ਼ੇਰ ਮੁਹੰਮਦ ਖਾਨ ਦੇ ਨਾਲ ਉਸ ਦਾ ਭਰਾ ਖਿਜ਼ਰ ਖਾਨ, ਚਾਚੇ ਦੇ ਪੁੱਤ ਭਰਾ ਨਸ਼ਤਰ ਖਾਨ ਤੇ ਵਲੀ ਮੁਹੰਮਦ ਖਾਨ ਵੀ ਇਸ ਫੌਜ ਵਿਚ ਸ਼ਾਮਲ ਸਨ। ਮਝੈਲ ਸਿੰਘਾਂ ਦੇ ਜਥੇ ਤੇ ਸ਼ੇਰ ਮੁਹੰਮਦ ਖਾਨ ਦੀ ਫੌਜ ਵਿਚਕਾਰ ਰੋਪੜ ਦੇ ਸਥਾਨ ਉੱਤੇ ਜੰਮ ਕੇ ਲੜਾਈ ਹੋਈ। ਮਝੈਲ ਸਿੰਘਾਂ ਦੀ ਗਿਣਤੀ ਭਾਵੇਂ ਥੋੜੀ ਸੀ ਤੇ ਬੰਦੂਕਾਂ ਆਦਿ ਵੀ ਘੱਟ ਸਨ ਪਰ ਉਨ੍ਹਾਂ ਨੇ ਮਲੇਰੀਆਂ ਦੀ ਫੌਜ ਨੂੰ ਹਾਵੀ ਹੋਣ ਤੋਂ ਸਾਰਾ ਦਿਨ ਰੋਕੀ ਰੱਖਿਆ। ਸ਼ੇਰ ਮੁਹੰਮਦ ਖਾਨ ਨੂੰ ਆਪਣੀ ਜਿੱਤ ਦੀ ਪੂਰੀ ਆਸ ਸੀ ਅਤੇ ਇਹ ਵੀ ਵਿਸ਼ਵਾਸ ਸੀ ਕਿ ਉਹ ਦਿਨ ਚੜ੍ਹੇ ਸਿੰਘਾਂ ਨੂੰ ਮਾਰ-ਮੁਕਾ ਦੇਵੇਗਾ ਪਰੰਤੂ ਕਿਸਮਤ ਕੁਝ ਹੋਰ ਹੀ ਖੇਡ ਖੇਡ ਰਹੀ ਸੀ। ਜਦ ਉਸ ਨੇ ਅਗਲੇ ਦਿਨ ਧਾਵਾ ਕੀਤਾ ਤਾਂ ਮਲੇਰੀਏ ਪਠਾਨ ਜੋਸ਼ ਵਿਚ ਹੋਸ਼ ਗੁਆ ਕੇ ਸਿੰਘਾਂ ਦੇ ਮੋਰਚਿਆਂ ਦੇ ਨਜ਼ਦੀਕ ਪਹੁੰਚ ਗਏ। ਇਸ ਧਾਵੇ ਵਿਚ ਅਚਾਨਕ ਖਿਜ਼ਰ ਖਾਨ ਨੂੰ ਗੋਲੀ ਆ ਲੱਗੀ ਤੇ ਉਹ ਧਰਤੀ 'ਤੇ ਡਿੱਗ ਪਿਆ। ਉਸ ਦੇ ਡਿੱਗਣ ਦੀ ਦੇਰ ਸੀ ਕਿ ਮਲੇਰੀਆਂ ਦੀ ਫੌਜ ਵਿਚ ਭਾਜੜ ਪੈ ਗਈ। ਖਿਜ਼ਰ ਖਾਨ ਦੀ ਲੋਥ ਨੂੰ ਉਠਾਉਣ ਦੇ ਯਤਨ ਵਿਚ ਨਸ਼ਤਰ ਖਾਨ ਤੇ ਵਲੀ ਮੁਹੰਮਦ ਖਾਨ ਮਾਰੇ ਗਏ ਤੇ ਸ਼ੇਰ ਮੁਹੰਮਦ ਖਾਨ ਵੀ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ। ਮਲੇਰੀਏ ਪਠਾਨਾਂ ਨੇ ਬੜੀ ਮੁਸ਼ਕਿਲ ਨਾਲ ਆਪਣੇ ਸਰਦਾਰਾਂ ਦੀਆਂ ਲੋਥਾਂ ਉਠਾਈਆਂ ਤੇ ਮਲੇਟਕੋਟਲੇ ਦੇ ਰਾਹ ਪੈ ਗਏ। ਉਹ ਆਪਣੇ ਪਿੱਛੇ ਕੁਝ ਹਥਿਆਰ ਤੇ ਜੰਗੀ ਸਾਮਾਨ ਛੱਡ ਗਏ ਜੋ ਸਿੰਘਾਂ ਦੇ ਹੱਥ ਆ ਗਿਆ।

ਹੁਣ ਮਝੈਲ ਸਿੰਘਾਂ ਦੇ ਜਥੇ ਨੂੰ ਰਾਹ ਵਿਚ ਕੋਈ ਰੋਕ ਨਹੀਂ ਸੀ ਤੇ ਰੋਪੜ ਤੋਂ ਅਗਾਂਹ ਉਹ ਬਾਬਾ ਬੰਦਾ ਸਿੰਘ ਬਹਾਦਰ ਵੱਲ ਚੱਲ ਪਏ। ਉਧਰੋਂ ਬਾਬਾ ਬੰਦਾ ਸਿੰਘ ਬਹਾਦਰ ਨੇ ਪਹਿਲਾਂ ਛੱਤ ਅਤੇ ਫਿਰ ਬਨੂੜ ਉੱਤੇ ਕਬਜ਼ਾ ਕਰ ਲਿਆ ਸੀ। ਰੋਪੜ ਵਿਚ ਮਝੈਲ ਸਿੰਘਾਂ ਦੀ ਜਿੱਤ ਉੱਤੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਬੜੀ ਖੁਸ਼ੀ ਹੋਈ ਤੇ ਉਹ ਉਨ੍ਹਾਂ ਦਾ ਸਵਾਗਤ ਕਰਨ ਲਈ ਅੱਗੇ ਪਹੁੰਚਿਆ। ਸਿੰਘਾਂ ਦੇ ਜਥਿਆਂ ਦਾ ਮੇਲ ਬਨੂੜ ਤੇ ਖਰੜ ਦੇ ਵਿਚਕਾਰ ਹੋਇਆ ਤੇ ਇਸ ਖੁਸ਼ੀ ਵਿਚ 'ਕੜਾਹ ਪ੍ਰਸ਼ਾਦ' ਦੀ ਦੇਗ ਵਰਤਾਈ ਗਈ। ਮਝੈਲ ਸਿੰਘਾਂ ਦੇ ਜਥੇ ਨੂੰ ਹਥਿਆਰਾਂ ਤੋਂ ਇਲਾਵਾ ਰਸਦ ਆਦਿ ਦੇ ਖਰਚ ਲਈ ਦਿਲ ਖੋਲ੍ਹ ਕੇ ਮਾਇਆ ਵੀ ਦਿੱਤੀ ਗਈ।

ਫ਼ਾਰਸੀ ਦੇ ਇਤਿਹਾਸਕਾਰਾਂ ਨੂੰ ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖਾਨ ਨਾਲ ਸਿੱਖਾਂ ਦੀ ਦੁਸ਼ਮਣੀ ਤੇ ਉਸ ਪ੍ਰਤੀ ਰੋਹ ਦੀ ਭਾਵਨਾ ਦੀ ਅਸਲ ਵਜ੍ਹਾ ਦਾ ਭਲੀ-ਭਾਂਤ ਗਿਆਨ ਸੀ। ਵਜ਼ੀਰ ਖਾਨ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਛੋਟੇ ਮਾਸੂਮ ਸਾਹਿਬਜ਼ਾਦਿਆਂ ਨੂੰ ਬੜੀ ਨਿਰਦੈਤਾ ਨਾਲ ਨੀਹਾਂ ਵਿਚ ਚਿਣਵਾ ਦਿੱਤਾ ਸੀ। ਸਿਰਫ਼ ਇਤਨਾ ਹੀ ਨਹੀਂ, ਸਗੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉੱਪਰ ਅਕਤੂਬਰ, ੧੭੦੮ ਈ: ਵਿਚ ਨੰਦੇੜ ਵਿਖੇ ਕਾਤਿਲਾਨਾ ਹਮਲਾ ਕਰਵਾਉਣ ਲਈ ਵੀ ਵਜ਼ੀਰ ਖਾਨ

ਜ਼ਿੰਮੇਵਾਰ ਸੀ। ਇਨ੍ਹਾਂ ਘਟਨਾਵਾਂ ਨੇ ਸਿੱਖਾਂ ਨੂੰ ਸਰਹਿੰਦ ਉੱਪਰ ਹੱਲੇ ਲਈ ਬੇਹੱਦ ਉਤੇਜਿਤ ਕੀਤਾ ਤੇ ਧਾਰਮਿਕ ਜੋਸ਼ ਵੀ ਪੈਦਾ ਕੀਤਾ। ਸਰਹਿੰਦ ਉੱਪਰ ਸਿੱਖਾਂ ਦੀ ਫਤਿਹ ਦੇ ਹਾਲਾਤਾਂ ਨੂੰ ਫ਼ਾਰਸੀ ਦੇ ਇਤਿਹਾਸਕਾਰਾਂ ਨੇ ਬੜਾ ਸੁਹਣਾ ਕਲਮਬੰਦ ਕੀਤਾ ਹੈ।

"ਅਖਬਾਰਿ ਦਰਬਾਰਿ ਮੁਅੱਲਾ" ਦੀ ਇਕ ਖ਼ਬਰ, ਜੋ ਮਈ, ੧੭੧੦ ਈ: ਵਿਚ ਬਾਦਸ਼ਾਹ ਨੂੰ ਮਿਲੀ, ਵਿਚ ਜ਼ਿਕਰ ਹੈ ਕਿ ਸਿੱਖ ਵਜ਼ੀਰ ਖਾਨ ਨਾਲ ਦਿਲੀ ਦੁਸ਼ਮਣੀ ਰੱਖਦੇ ਹਨ ਕਿਉਂਕਿ ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਕਤਲ ਕਰ ਦਿੱਤਾ ਸੀ। ਇਸੇ ਕਰਕੇ ਵਜ਼ੀਰ ਖਾਨ ਦੇ ਸਾਰੇ ਤੁਅੱਲਕਿਆਂ ਤੇ ਮੁਹਾਲਾਂ ਵਿਚ ਗੜਬੜ ਫੈਲ ਗਈ ਸੀ। ਇਸ ਰਿਪੋਰਟ ਵਿਚ ਦੱਸਿਆ ਗਿਆ ਹੈ ਕਿ ਸਿੱਖਾਂ ਕੋਲ ਇਕ ਲੱਖ ਸਵਾਰ ਤੇ ਪਯਾਦੇ ਇਕੱਠੇ ਹੋ ਗਏ ਹਨ ਤੇ ਇਸ ਫਿਰਕੇ ਦਾ ਸ਼ੋਰ-ਸ਼ਰਾਬਾ ਦਿਨੋਂ-ਦਿਨ ਵਧ ਰਿਹਾ ਹੈ। ਗ਼ੁਲਾਮ ਮੁਹੀਉਦੀਨ ਦੀ ਗਵਾਹੀ ਅਨੁਸਾਰ ਜਦ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਸਿੱਖਾਂ ਨੇ ਲੜਾਈ ਕਰਨ ਦਾ ਸਾਰਾ ਸਾਮਾਨ ਇਕੱਠਾ ਕਰ ਲਿਆ ਤਾਂ ਉਨ੍ਹਾਂ ਨੇ ਸਾਰੇ ਖਿੱਤੇ ਵਿਚ ਤਰਥੱਲੀ ਮਚਾ ਦਿੱਤੀ। ਉਹ ਮੰਨਦਾ ਹੈ ਕਿ "ਵਜ਼ੀਰ ਖਾਨ ਨਾਲ ਦੁਸ਼ਮਣੀ ਸਦਕਾ ਉਨ੍ਹਾਂ ਦੇ ਸੀਨੇ ਵਿਚ ਸੱਲ ਵੱਜਿਆ ਸੀ ਕਿਉਂਕਿ ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕਤਲ ਕੀਤਾ (ਕਰਵਾਇਆ) ਸੀ।"

ਸਰਹਿੰਦ ਦੀ ਫਤਿਹ ਤੋਂ ਪਹਿਲਾਂ ਮੁਗ਼ਲਾਂ ਵਿਰੁੱਧ ਸਿੱਖ ਵਿਦਰੋਹ ਦਾ ਵਿਵਰਣ ਦਿੰਦਾ ਹੋਇਆ ਖ਼ਾਫ਼ੀ ਖਾਨ ਲਿਖਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ "ਦੋ-ਤਿੰਨ ਮਹੀਨਿਆਂ ਵਿਚ ਸੱਤ-ਅੱਠ ਹਜ਼ਾਰ ਪਯਾਦੇ ਇਕੱਠੇ ਕਰ ਲਏ ਸਨ। ਆਏ ਦਿਨ ਉਸ ਦੇ ਜਥੇ ਵਿਚ ਵਾਧਾ ਹੁੰਦਾ ਗਿਆ। ਹਜ਼ਾਰ ਕੁ ਘੋੜ-ਸਵਾਰ ਵੀ ਉਸ ਨਾਲ ਆ ਮਿਲੇ। ਲੁੱਟ-ਮਾਰ ਨਾਲ ਉਨ੍ਹਾਂ ਨੇ ਕਾਫੀ ਮਾਲ ਜਮ੍ਹਾਂ ਕਰ ਲਿਆ, ਇੱਥੋਂ ਤਕ ਕਿ ਅਠਾਰ੍ਹਾਂ-ਉੱਨੀ ਹਜ਼ਾਰ ਹਥਿਆਰਬੰਦ ਘੋੜ-ਸਵਾਰ ਵੀ ਉਸ ਦੇ ਝੰਡੇ ਥੱਲੇ ਇਕੱਠੇ ਹੋ ਗਏ। ਹੁਣ ਇਹ ਹਰ ਪਾਸੇ ਮਾਰ-ਧਾੜ ਤੇ ਕਤਲ-ਓ-ਗਾਰਤ ਕਰਨ ਲੱਗ ਪਏ। ਦੋ-ਤਿੰਨ ਫ਼ੌਜਦਾਰਾਂ ਨੇ ਇਨ੍ਹਾਂ ਦਾ ਸਿਰ ਕੁਚਲਣ ਦੀ ਕੋਸ਼ਿਸ਼ ਕੀਤੀ ਤਾਂ ਸਿੱਖਾਂ ਨੇ ਟਾਕਰਾ ਕਰ ਕੇ ਉਨ੍ਹਾਂ ਨੂੰ ਮਾਰ ਮੁਕਾਇਆ ਤੇ ਬਹੁਤ ਸਾਰੇ ਪਿੰਡਾਂ ਨੂੰ ਲੁੱਟ ਲਿਆ ਅਤੇ ਹਰ ਜਗ੍ਹਾ ਉਨ੍ਹਾਂ ਨੇ ਆਪਣੇ ਥਾਣੇਦਾਰ ਤੇ ਆਮਿਲ ਮੁਕੱਰਰ ਕਰ ਦਿੱਤੇ। ਹੁਣ ਉਨ੍ਹਾਂ ਦੀ ਗਿਣਤੀ ਵਧ ਕੇ ਤੀਹ-ਚਾਲੀ ਹਜ਼ਾਰ ਤਕ ਪਹੁੰਚ ਗਈ ਸੀ। ਇਹ ਲੋਕ ਬਾਦਸ਼ਾਹੀ ਹਾਕਮਾਂ ਤੇ ਜਗੀਰਦਾਰਾਂ ਦੇ ਕਰਿੰਦਿਆਂ ਨੂੰ ਲਿਖਦੇ ਰਹਿੰਦੇ ਸਨ ਕਿ ਉਹ ਉਨ੍ਹਾਂ ਦੀ ਅਧੀਨਗੀ ਕਬੂਲ ਕਰਨ ਤੇ ਆਪਣੇ ਤੁਅੱਲਕਿਆਂ ਤੋਂ ਦਸਤ ਬਰਦਾਰ ਹੋ ਜਾਣ।"

ਉਪਰੋਕਤ ਵਿਵਰਣ ਅਸਲੀਅਤ ਦੇ ਕਾਫੀ ਨਜ਼ਦੀਕ ਹੈ। ਮੁਹੰਮਦ ਕਾਸਿਮ ਲਾਹੌਰੀ ਇਸ ਵਿਚ ਵਾਧਾ ਕਰਦਾ ਹੋਇਆ ਲਿਖਦਾ ਹੈ ਕਿ "ਥੋੜੇ ਸਮੇਂ ਵਿਚ ਹੀ ਬਾਬਾ ਬੰਦਾ ਸਿੰਘ ਬਹਾਦਰ ਕੋਲ ਭਾਰੀ ਇਕੱਠ ਹੋ ਗਿਆ ਤੇ ਉਸ ਨੇ ਸਰਹਿੰਦ ਦੇ ਇਲਾਕੇ ਦੇ ਅਕਸਰ ਪਿੰਡਾਂ ਤੇ ਪਰਜਾ ਨੂੰ ਆਪਣੇ ਤਾਬੇ ਹੋ ਜਾਣ ਜਾ ਸੰਦੇਸ਼

ਭੇਜਿਆ।" ਇਸ ਵਿਚ ਕੋਈ ਸ਼ੱਕ ਨਹੀਂ ਕਿ ਬਾਬਾ ਬੰਦਾ ਸਿੰਘ ਬਹਾਦਰ ਪਿਛਲੇ ਲੱਗਭਗ ਇਕ ਸਾਲ ਤੋਂ ਸਰਕਾਰ ਸਰਹਿੰਦ ਦੇ ਪਰਗਨਿਆਂ ਨੂੰ ਇਕ-ਇਕ ਕਰ ਕੇ ਆਪਣੇ ਅਧੀਨ ਕਰ ਰਿਹਾ ਸੀ ਤੇ ਹੁਣ ਉਹ ਮੁਕਾਬਲਾ ਕਰਨ ਲਈ ਸਰਹਿੰਦ ਦੀਆਂ ਬਰੂਹਾਂ ਉੱਤੇ ਆ ਬੈਠਾ ਸੀ।

ਫ਼ਾਰਸੀ ਦੇ ਇਤਿਹਾਸਕਾਰਾਂ ਦੀ ਗਵਾਹੀ ਅਨੁਸਾਰ ਵਜ਼ੀਰ ਖਾਨ ਨੂੰ ਚਾਰ ਮੁਗ਼ਲ ਫ਼ੌਜਦਾਰਾਂ ਤੋਂ ਇਲਾਵਾ ਕੁਝ ਵੱਡੇ-ਵੱਡੇ ਜ਼ਿਮੀਂਦਾਰਾਂ ਦੀ ਹਮਾਇਤ ਹਾਸਲ ਸੀ। ਮਾਲੂਮ ਹੁੰਦਾ ਹੈ ਕਿ ਉਸ ਨੇ ਮੁਸਲਿਮ ਜਨਤਾ ਦੀਆਂ ਧਾਰਮਿਕ ਭਾਵਨਾਵਾਂ ਨੂੰ ਭੜਕਾਉਣ ਲਈ ਜਹਾਦ ਦਾ ਨਾਅਰਾ ਵੀ ਮਾਰਿਆ ਜਿਸ ਨਾਲ ਸਰਹਿੰਦ ਦੇ ਆਸ-ਪਾਸ ਤੋਂ ਮੁਜਾਹਿਦ ਤੇ ਗਾਜ਼ੀ ਵੀ ਇਕੱਠੇ ਕਰ ਲਏ ਸਨ। ਤੋਪਖਾਨੇ ਤੇ ਮਸਤ ਜੰਗੀ ਹਾਥੀਆਂ ਦੀ ਫੌਜ ਤੋਂ ਇਲਾਵਾ ਚੋਖੀ ਗਿਣਤੀ ਵਿਚ ਘੋੜ-ਸਵਾਰ, ਬੰਦੂਕਚੀ, ਤੀਰ-ਅੰਦਾਜ਼ ਤੇ ਪਯਾਦੇ ਲਾਮਬੰਦ ਕਰ ਲਏ ਸਨ। ਹਥਿਆਰਾਂ ਤੇ ਦਾਰੂ-ਸਿੱਕੇ ਦੀ ਕੋਈ ਕਮੀ ਨਹੀਂ ਸੀ ਕਿਉਂਕਿ ਇਸ ਦਿਨ ਦੀ ਉਡੀਕ ਵਿਚ ਉਸ ਨੇ ਇਨ੍ਹਾਂ ਦਾ ਜ਼ਖੀਰਾ ਜਮ੍ਹਾਂ ਕਰ ਲਿਆ ਸੀ। ਦੂਜੇ ਪਾਸੇ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਖਾਲਸਾ ਦਲ ਵਿਚ ਇਕੱਠੇ ਹੋਏ ਲੋਕ ਦੋ-ਤਿੰਨ ਪ੍ਰਕਾਰ ਦੇ ਸਨ। ਪਹਿਲੀ ਸ਼੍ਰੇਣੀ ਦੇ ਉਹ ਸਿੰਘ ਸਨ ਜੋ ਨੰਦੇੜ ਤੋਂ ਉਸ ਦੇ ਨਾਲ ਆਏ ਸਨ ਜਾਂ ਫਿਰ ਇਨ੍ਹਾਂ ਸਿੰਘਾਂ ਦੇ ਪੰਜਾਬ ਵਿਚਲੇ ਸਾਕ-ਸੰਬੰਧੀ ਤੇ ਸੰਗੀ-ਸਾਥੀ ਸਨ, ਜੋ ਉਨ੍ਹਾਂ ਨਾਲ ਆ ਮਿਲੇ ਸਨ। ਇਨ੍ਹਾਂ ਦੇ ਨਾਲ ਪੰਜਾਬ ਦੇ ਉਹ ਸਿੰਘ ਵੀ ਸਨ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਦੇਸ਼ ਤੋਂ ਪ੍ਰੇਰਿਤ ਸਨ ਤੇ ਗੁਰੂ ਸਾਹਿਬ ਦੇ ਹੁਕਮਨਾਮੇ ਮਿਲਦਿਆਂ ਹੀ ਖਾਲਸਾ ਦਲ ਵਿਚ ਸ਼ਾਮਲ ਹੋਣ ਲਈ ਚੱਲ ਪਏ ਸਨ। ਉਕਤ ਸ਼੍ਰੇਣੀ ਦੇ ਸਿੱਖਾਂ ਵਿਚ ਧਰਮ-ਯੁੱਧ ਲਈ ਅਨੰਤ ਚਾਉ ਸੀ। ਕਈਆਂ ਨੇ ਹਥਿਆਰ ਖਰੀਦਣ ਲਈ ਆਪਣੇ ਘਰ ਦਾ ਸਾਮਾਨ ਤੇ ਗਹਿਣਾ-ਗੱਟਾ ਵੇਚ ਛੱਡਿਆ ਸੀ ਤੇ ਕਈਆਂ ਨੇ ਦੂਣੇ-ਚੌਣੇ ਵਿਆਜ ਉੱਪਰ ਉਧਾਰ ਚੁੱਕਿਆ ਸੀ। ਦੂਸਰੀ ਕਿਸਮ ਦੇ ਲੋਕ ਸਿੰਘਾਂ ਦੇ ਹਮਦਰਦ ਜਾਂ ਸਹਾਇਕ ਸਨ। ਇਨ੍ਹਾਂ ਨੂੰ ਫੂਲਕਿਆਂ ਵਰਗੇ ਸਿੱਖ ਜ਼ਿਮੀਂਦਾਰਾਂ/ ਚੌਧਰੀਆਂ ਨੇ ਆਪਣੇ ਵੱਲੋਂ ਭਾੜੇ ਉੱਤੇ ਭਰਤੀ ਕਰ ਕੇ ਤੇ ਹਥਿਆਰ, ਰਸਦ, ਖਰਚ ਆਦਿ ਦੇ ਕੇ ਮਦਦ ਲਈ ਭੇਜਿਆ ਸੀ। ਤੀਜੀ ਕਿਸਮ ਦੇ ਉਹ ਲੋਕ ਸਨ ਜੋ ਮੁਗ਼ਲ ਅਧਿਕਾਰੀਆਂ ਤੇ ਖ਼ਾਨਦਾਨੀ ਜਗੀਰਦਾਰਾਂ ਦੇ ਅੱਤਿਆਚਾਰਾਂ ਤੇ ਵਧੀਕੀਆਂ ਤੋਂ ਤੰਗ ਸਨ। ਇਹ ਲੋਕ ਬਦਲੇ ਦੀ ਭਾਵਨਾ ਅਧੀਨ ਮੌਕੇ ਦਾ ਫਾਇਦਾ ਉਠਾਉਣ ਲਈ ਖਾਲਸਾ ਦਲ ਨਾਲ ਆ ਰਲੇ ਸਨ। ਇਸ ਸ਼੍ਰੇਣੀ ਵਿਚ ਸਥਾਨਕ ਧਾੜਵੀ ਤੇ ਲੁਟੇਰੇ ਵੀ ਸਨ ਜੋ ਲੁੱਟ ਦੇ ਲਾਲਚ ਕਾਰਨ ਸ਼ਾਮਲ ਹੋਏ ਸਨ। ਖਾਲਸਾ ਦਲ ਦੀ ਸ਼ਕਤੀ ਮੁੱਖ ਤੌਰ 'ਤੇ ਸਿਰਲੱਥ ਸੂਰਮਿਆਂ--ਮਲਵਈ, ਮਝੈਲ ਤੇ ਦੁਆਬੀਏ ਸਿੰਘਾਂ ਉੱਪਰ ਨਿਰਭਰ ਸੀ। ਸਫਬੰਦੀ ਲਈ ਮਝੈਲ ਤੇ ਮਲਵਈ ਸਿੰਘਾਂ ਦੇ ਜਥੇ ਅਲਹਿਦਾ-ਅਲਹਿਦਾ ਗਠਿਤ ਕੀਤੇ ਗਏ। ਮਲਵਈ ਸਿੱਖਾਂ ਦੀ ਕਮਾਨ ਭਾਈ ਫਤਿਹ ਸਿੰਘ, ਭਾਈ ਕਰਮ ਸਿੰਘ, ਭਾਈ ਧਰਮ ਸਿੰਘ, ਭਾਈ ਆਲੀ ਸਿੰਘ, ਭਾਈ ਮਾਲੀ ਸਿੰਘ ਆਦਿ ਨੂੰ ਅਤੇ

ਮਝੈਲ ਸਿੰਘਾਂ ਦੀ ਜਥੇਦਾਰੀ ਭਾਈ ਬਾਜ ਸਿੰਘ, ਬਾਬਾ ਬਿਨੋਦ ਸਿੰਘ, ਭਾਈ ਰਾਮ ਸਿੰਘ, ਭਾਈ ਸ਼ਾਮ ਸਿੰਘ ਆਦਿ ਨੂੰ ਸੌਂਪੀ ਗਈ। ਖਾਲਸਾ ਦਲ ਤੇ ਇਸ ਦੇ ਜਥਿਆਂ ਦੀ ਨਿਗਰਾਨੀ ਲਈ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣਾ ਕੈਂਪ ਇਕ ਉੱਚੇ ਟਿੱਲੇ ਉੱਤੇ ਲਾ ਲਿਆ।

ਬਾਬਾ ਬੰਦਾ ਸਿੰਘ ਬਹਾਦਰ ਨੂੰ ਨੇੜੇ ਢੁੱਕਿਆ ਸੁਣ ਕੇ ਵਜ਼ੀਰ ਖਾਨ ਸਰਹਿੰਦ ਤੋਂ ਉੱਤਰ-ਪੂਰਬ ਵਿਚ ਚੱਪੜ-ਚਿੜੀ ਦੇ ਮੈਦਾਨ ਵਿਚ ਆ ਡਟਿਆ। ਖਾਲਸਾ ਦਲ ਦਾ ਮੁਕਾਬਲਾ ਕਰਨ ਲਈ ਸਰਹਿੰਦੀ ਫੌਜ ਦੇ ਅੱਗੇ ਤੋਪਾਂ, ਜੰਬੂਰੇ ਤੇ ਰਹਿਕਲਿਆਂ ਦੀ ਦੀਵਾਰ ਖੜ੍ਹੀ ਕਰ ਦਿੱਤੀ। ਇਨ੍ਹਾਂ ਦੇ ਇਕ ਪਾਸੇ ਬੰਦੂਕਚੀ ਤੇ ਦੂਜੇ ਪਾਸੇ ਤੀਰ-ਅੰਦਾਜ਼ ਤੇ ਪਯਾਦੇ ਤਾਇਨਾਤ ਕਰ ਦਿੱਤੇ। ਸਿੰਘਾਂ ਨੂੰ ਮਸਤ ਹਾਥੀਆਂ ਦੇ ਪੈਰਾਂ ਥੱਲੇ ਦਰੜ ਕੇ ਮਾਰਨ ਦਾ ਇੰਤਜ਼ਾਮ ਵੀ ਕਰ ਲਿਆ। ਆਖਿਰ ੨੪ ਰਬੀਆ-ਉਲ-ਸਾਨੀ ੧੧੨੨ ਹਿਜ਼ਰੀ ਨੂੰ ਚੱਪੜ-ਚਿੜੀ ਦੇ ਮੈਦਾਨ ਵਿਚ ਦੋਨਾਂ ਦਲਾਂ ਦਾ ਮੁਕਾਬਲਾ ਹੋਇਆ। ਜਦੋਂ ਖਾਲਸਾ ਦਲ ਧਾਵਾ ਕਰਨ ਲਈ ਸਰਹਿੰਦੀ ਫੌਜ ਵੱਲ ਵਧਿਆ ਤਾਂ ਵਜ਼ੀਰ ਖਾਨ ਦੇ ਤੋਪਖਾਨੇ ਨੇ ਅੱਗ ਵਰ੍ਹਾਉਣੀ ਸ਼ੁਰੂ ਕਰ ਦਿੱਤੀ। ਜੰਬੂਰਿਆਂ ਤੇ ਰਹਿਕਲਿਆਂ ਨੇ ਮੀਂਹ ਵਾਂਗ ਐਸੇ ਗੋਲੇ ਬਰਸਾਏ ਕਿ ਖਾਲਸਾ ਦਲ ਵਿਚ ਸ਼ਾਮਲ ਭਾੜੇ ਦੇ ਲੋਕ ਤੇ ਲੁਟੇਰਿਆਂ ਦੀ ਭੀੜ, ਜਾਨ ਬਚਾਉਣ ਲਈ ਪਿਛਾਂਹ ਨੂੰ ਦੌੜ ਗਈ। ਸਰਹਿੰਦੀ ਫੌਜ ਉੱਪਰ ਗਲਬਾ ਪਾਉਣ ਲਈ ਸਿੰਘਾਂ ਨੇ ਜ਼ੋਰਦਾਰ ਹੱਲਾ ਤਾਂ ਕੀਤਾ ਪਰ ਇਸ ਵਿਚ ਕਈ ਸਿੰਘ ਸ਼ਹੀਦੀਆਂ ਪਾ ਗਏ। ਜਦੋਂ ਜੰਗ ਭਖੀ ਹੋਈ ਸੀ ਤੇ ਪੂਰੀ ਤੁਲਵੀਂ ਲੜਾਈ ਹੋ ਰਹੀ ਸੀ ਤਾਂ ਐਨ ਮੌਕੇ 'ਤੇ ਵਜ਼ੀਰ ਖਾਨ ਵੱਲੋਂ ਰਚੀ ਸਾਜ਼ਿਸ਼ ਦੇ ਤਹਿਤ ਸਰਹਿੰਦ ਦਾ ਹਿੰਦੂ ਦਗ਼ਾਬਾਜ਼ ਸਰਦਾਰ ਖਾਲਸਾ ਦਲ ਦਾ ਸਾਥ ਛੱਡ ਕੇ ਦੌੜ ਗਿਆ। ਭਾਈ ਬਾਜ ਸਿੰਘ ਤੇ ਭਾਈ ਸ਼ਾਮ ਸਿੰਘ ਵਰਗੇ ਸਿੱਖ ਸਰਦਾਰਾਂ ਨੂੰ ਚਿੰਤਾ ਹੋਣ ਲੱਗੀ ਕਿ ਕਿਧਰੇ ਬਾਜ਼ੀ ਹੱਥੋਂ ਨਾ ਚਲੀ ਜਾਏ। ਉਨ੍ਹਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਖਾਲਸਾ ਦਲ ਦੀ ਮਦਦ ਉੱਤੇ ਆਉਣ ਦੀ ਬੇਨਤੀ ਕੀਤੀ। ਇਸ ਉੱਤੇ ਬਾਬਾ ਬੰਦਾ ਸਿੰਘ ਬਹਾਦਰ ਨੇ ਤੀਰ-ਕਮਾਨ ਸੰਭਾਲਿਆ ਤੇ ਘੋੜੇ 'ਤੇ ਸਵਾਰ ਹੋ ਕੇ ਮੈਦਾਨ-ਏ-ਜੰਗ ਵਿਚ ਕੁੱਦ ਪਿਆ। ਉਸ ਨੇ ਆਪਣੇ ਤੀਰ ਨਾਲ ਐਸੇ ਨਿਸ਼ਾਨੇ ਫੁੰਡੇ ਕਿ ਜੰਗ ਦਾ ਰੁਖ਼ ਹੀ ਬਦਲ ਕੇ ਰੱਖ ਦਿੱਤਾ।

ਵਜ਼ੀਰ ਖਾਨ ਦੀਆਂ ਜੰਗੀ ਤਿਆਰੀਆਂ ਦੀ ਸੂਚਨਾ ਦਿੰਦਾ ਹੋਇਆ ਖ਼ਾਫ਼ੀ ਖਾਨ ਲਿਖਦਾ ਹੈ ਕਿ "ਵਜ਼ੀਰ ਖਾਨ ਨੇ ਫੌਜ ਇਕੱਠੀ ਕਰਨ ਤੇ ਸਾਮਾਨ ਤਿਆਰ ਕਰਨ ਦਾ ਇੰਤਜ਼ਾਮ ਕੀਤਾ। ਚਾਰ-ਪੰਜ ਪ੍ਰਸਿੱਧ ਫ਼ੌਜਦਾਰਾਂ ਤੇ ਵੱਡੇ-ਵੱਡੇ ਜ਼ਿਮੀਂਦਾਰਾਂ ਨੂੰ ਆਪਣੇ ਨਾਲ ਲਿਆ। ਗੋਲਾ-ਬਰੂਦ ਦਾ ਜ਼ਖੀਰਾ ਲੈ ਕੇ ਉਹ (ਸਿੱਖਾਂ ਦੇ) ਮੁਕਾਬਲੇ ਲਈ ਚੜ੍ਹ ਪਿਆ। ਉਸ ਦੇ ਨਾਲ ਚਾਰ-ਪੰਜ ਹਜ਼ਾਰ ਘੋੜ-ਸਵਾਰ, ਸੱਤ-ਅੱਠ ਹਜ਼ਾਰ ਬੰਦੂਕਚੀ, ਪਯਾਦੇ ਤੇ ਤੀਰ-ਅੰਦਾਜ਼ ਸਨ। ਤੋਪਖਾਨੇ ਦਾ ਸਾਜ਼ੋ-ਸਾਮਾਨ ਤੇ ਮਸਤ ਜੰਗੀ ਹਾਥੀ ਵੀ ਸਨ।" ਮੁਹੰਮਦ ਸ਼ਫ਼ੀ ਵਾਰਿਦ ਦੇ ਸ਼ਬਦਾਂ ਵਿਚ, "ਸੋ ਕਸਬਾ (ਚੱਪੜ-ਚਿੜੀ) ਦੇ ਲਾਗੇ, ਜੋ ਸਰਹਿੰਦ ਤੋਂ ਉੱਪਰ ਸ਼ਿਵਾਲਿਕ ਦੇ ਪਹਾੜੀ

ਇਲਾਕੇ ਵੱਲ ਛੇ ਕੋਹ 'ਤੇ ਆਬਾਦ ਹੈ, ਦੋਨਾਂ ਧਿਰਾਂ ਦਾ ਟਾਕਰਾ ਹੋ ਗਿਆ।"
ਫਤੂਹਾਤਨਾਮਾ-ਏ-ਸਮਦੀ ਦਾ ਲੇਖਕ ਗ਼ੁਲਾਮ ਮੁਹੀਉਦੀਨ ਮੈਦਾਨ-ਏ-ਜੰਗ ਦਾ ਨਕਸ਼ਾ ਖਿੱਚਦਾ ਹੋਇਆ ਲਿਖਦਾ ਹੈ ਕਿ "ਭਾਵੇਂ ਵਜ਼ੀਰ ਖਾਨ ਨੇ ਬਹਾਦਰੀ ਤੇ ਅਡੋਲਤਾ ਦੀਆਂ ਸ਼ਰਤਾਂ ਪੂਰੀਆਂ ਕਰਨ ਵਾਸਤੇ ਮਰਦਾਨਗੀ ਦੀ ਦਾਦ ਦਿੱਤੀ ਤੇ ਜੰਗ ਵਿਚ ਚੰਗੇ ਹੱਥ ਵਿਖਾਏ, ਉਸ ਫ਼ਸਾਦ ਨੂੰ ਖਤਮ ਕਰਨ ਲਈ ਪੂਰੀ ਕੋਸ਼ਿਸ਼ ਕੀਤੀ, ਤੋਪਾਂ ਦੇ ਗੋਲਿਆਂ ਨਾਲ ਉਨ੍ਹਾਂ ਦੇ ਮੋਰਚਿਆਂ ਨੂੰ ਤਬਾਹ ਕਰਨ ਅਤੇ ਮੈਦਾਨ-ਏ-ਜੰਗ ਵਿਚ ਕਾਇਮ ਰਹਿਣ ਲਈ ਤਲਵਾਰਾਂ ਵਾਹੁਣ ਤੇ ਤੀਰ ਚਲਾਉਣ ਵਿਚ ਕਿਸੇ ਪ੍ਰਕਾਰ ਦੀ ਲਾਪਰਵਾਹੀ ਨਾ ਕੀਤੀ ਪਰ ਰੱਬ ਦੀ ਮਰਜ਼ੀ ਤਕਦੀਰ ਦੇ ਖਿਡੌਣੇ ਵਿਚ ਹੋਰ ਹੀ ਖਿਡੌਣਾ ਤਿਆਰ ਕਰ ਰਹੀ ਸੀ।" ਭਾਵੇਂ ਵਜ਼ੀਰ ਖਾਨ ਨੇ ਮਸਤ ਹਾਥੀਆਂ ਤੋਂ ਇਲਾਵਾ ਤੋਪਖਾਨੇ ਦੀ ਵੀ ਖੂਬ ਵਰਤੋਂ ਕੀਤੀ ਪਰ ਸਿੰਘਾਂ ਦੇ ਜੋਸ਼ ਅੱਗੇ ਇਹ ਸਭ ਨਾਕਾਮ ਹੋ ਗਏ। ਖ਼ਾਫ਼ੀ ਖਾਨ ਲਿਖਦਾ ਹੈ ਕਿ ਜਦੋਂ ਦੋਨੋਂ ਫ਼ੌਜਾਂ ਇਕ ਦੂਜੇ ਦੇ ਸਾਹਮਣੇ ਆਈਆਂ ਤਾਂ "ਸਿੱਖਾਂ ਨੇ ਜੰਗੀ ਨਾਅਰੇ ਲਾਉਣੇ ਸ਼ੁਰੂ ਕਰ ਦਿੱਤੇ। ਉਹ ਵਜ਼ੀਰ ਖਾਨ ਦਾ ਮੁਕਾਬਲਾ ਕਰਨ ਲਈ ਦੌੜੇ ਤੇ ਬੜੀ ਬਹਾਦਰੀ ਨਾਲ ਹਮਲਾ ਕੀਤਾ। ਚੁਨਾਂਚਿ ਉਹ (ਸਿੱਖ) ਤਲਵਾਰਾਂ ਧੂਹ ਕੇ ਹਾਥੀਆਂ ਉੱਤੇ ਚੜ੍ਹ ਗਏ ਤੇ ਇਕ ਦੋ ਹਾਥੀਆਂ ਨੂੰ ਗਿਰਾ ਵੀ ਲਿਆ। ਮੁਸਲਮਾਨ (ਸਿਪਾਹੀ) ਬੜੀ ਵੱਡੀ ਗਿਣਤੀ ਵਿਚ ਉਨ੍ਹਾਂ ਦੇ ਹੱਥੋਂ ਸ਼ਹੀਦ ਹੋ ਗਏ ਤੇ ਬਹੁਤ ਸਾਰੇ ਸਿੱਖ ਵੀ ਮੁਸਲਮਾਨਾਂ ਦੇ ਹੱਥੋਂ ਮਾਰੇ (ਸ਼ਹੀਦ) ਗਏ।" ਸਿੱਖਾਂ ਨੇ ਆਪਣੇ ਵਿਸ਼ੇਸ਼ ਜੰਗੀ ਹੁਨਰ ਤੇ ਬਹਾਦਰੀ ਦੇ ਜਜ਼ਬੇ ਸਦਕਾ ਆਪਣੇ ਤੋਂ ਬਿਹਤਰ ਹਥਿਆਰਾਂ ਨਾਲ ਲੈਸ ਫੌਜ ਨੂੰ ਸ਼ਿਕੱਸਤ ਦੇਣ ਵਿਚ ਸਫਲਤਾ ਪਾਈ। ਮੈਦਾਨ-ਏ-ਜੰਗ ਦਾ ਹਾਲ ਬਿਆਨ ਕਰਦਾ ਹੋਇਆ ਗ਼ੁਲਾਮ ਮੁਹੀਉਦੀਨ ਲਿਖਦਾ ਹੈ ਕਿ "ਨਾਨਕ-ਪ੍ਰਸਤ ਆਪਣੇ ਜ਼ੋਰ ਸਦਕਾ ਅੱਗੇ ਵਧਦੇ ਗਏ ਤੇ ਵਜ਼ੀਰ ਖਾਨ ਦਾ ਕਾਫੀਆ ਵਧੇਰੇ ਤੰਗ ਕਰ ਕੇ ਤੇ ਇਕੱਠੇ ਹੋ ਕੇ ਪਿੱਛੇ ਤੋਂ ਆ ਕੇ ਢਾਲਾਂ ਤਲਵਾਰਾਂ ਸਮੇਤ ਇਕ ਦੂਜੇ ਨਾਲ ਮਿਲ ਕੇ, ਉਨ੍ਹਾਂ ਦੇ ਸਿਰਾਂ ਉਤੇ ਆ ਚੜ੍ਹੇ ਤੇ ਪਾਣੀ ਦੇ ਹੜ੍ਹ ਵਾਂਗ ਜਿਹੜਾ ਪਹਾੜ ਦੀ ਉਚਾਈ ਤੋਂ ਹੇਠਾਂ ਆਉਂਦਾ ਆਪਣੇ ਜ਼ੋਰ ਨਾਲ ਘਾਹ-ਫੂਸ ਤੇ ਕੂੜਾ-ਕਰਕਟ ਨੂੰ ਆਪਣੇ ਅੱਗੇ ਵਹਾ ਕੇ ਲੈ ਜਾਂਦਾ ਹੈ, ਉਹ ਸਾਰੇ ਜਣੇ ਧਾਵਾ ਬੋਲ ਕੇ ਵਜ਼ੀਰ ਖਾਨ ਦੀ ਫ਼ੌਜ ਦੇ ਦਰਮਿਆਨੀ ਹਿੱਸੇ ਵਿਚ ਜਾ ਵੜੇ ਅਤੇ ਬਹੁਤ ਸਾਰੇ ਫੌਜ ਦੇ ਸਰਦਾਰਾਂ ਨੂੰ ਧੱਕੇ ਨਾਲ ਮਿੱਟੀ ਵਿਚ ਮਿਲਾ ਦਿੱਤਾ।" ਇਉਂ ਲਗਦਾ ਹੈ ਜਿਵੇਂ ਸਿੰਘ ਤੇਗਾਂ ਧੂਹ ਕੇ ਪੂਰੇ ਜੋਸ਼ ਨਾਲ ਧੁੱਸ ਦੇ ਕੇ ਵਜ਼ੀਰ ਖਾਨ ਦੇ ਤੋਪਖਾਨੇ ਉੱਤੇ ਟੁੱਟ ਪਏ ਸਨ ਤੇ ਤੋਪਚੀਆਂ ਨੂੰ ਦੁਬਾਰਾ ਪਲੀਤੇ ਝਾੜਨ ਦਾ ਮੌਕਾ ਹੀ ਨਾ ਦਿੱਤਾ। ਇਸ ਤੋਂ ਇਲਾਵਾ ਸਿੰਘਾਂ ਨੇ ਆਪਣੀ ਵਿਸ਼ੇਸ਼ ਜੰਗੀ ਚਾਲ 'ਮਾਰੋ, ਦੌੜੋ, ਘੇਰੋ ਤੇ ਮਾਰੋ' ਨੂੰ ਵੀ ਪ੍ਰਯੋਗ ਕੀਤਾ। ਇਸ ਸੰਬੰਧੀ ਮੁਹੰਮਦ ਸ਼ਫ਼ੀ ਵਾਰਿਦ ਕਹਿੰਦਾ ਹੈ ਕਿ "ਪਹਿਲਾਂ ਤਾਂ ਥੋੜ੍ਹੀ ਜਿਹੀ ਝਪਟ ਹੋਣ ਨਾਲ ਉਸ (ਬਾਬਾ ਬੰਦਾ ਸਿੰਘ ਬਹਾਦਰ) ਦੇ ਸਾਥੀ ਸਾਬਿਕਾ ਦਸਤੂਰ ਅਨੁਸਾਰ ਭੱਜ ਗਏ ਅਤੇ ਇਕ ਪ੍ਰਕਾਰ ਦੀ ਫਤਿਹ ਵਜ਼ੀਰ ਖਾਨ ਦੀ ਫੌਜ ਦੇ ਹੱਥ ਲੱਗ ਗਈ ਸੀ, ਅਚਾਨਕ ਉਸ ਜੰਗਜੂ ਗਿਰੋਹ

(ਸਿੱਖਾਂ) ਨੇ ਪਿੱਛੇ ਤੋਂ ਪੁੱਜ ਕੇ ਭੱਜੇ ਜਾਂਦੇ ਸਿੱਖਾਂ ਨੂੰ ਦਿਲਾਸਾ ਦੇ ਕੇ ਸਾਰਿਆਂ ਨੂੰ ਇਕੱਠਾ ਕਰ ਕੇ ਮੁਸਲਮਾਨਾਂ ਦੀਆਂ ਸਫ਼ਾਂ ਉੱਤੇ ਹਮਲਾ ਕਰ ਦਿੱਤਾ। ਦੀਨ ਦੀ ਪਨਾਹ ਵਾਲੇ ਮੁਜਾਹਿਦਾਂ ਨੇ ਬਥੇਰੀ ਬਹਾਦਰੀ ਵਿਖਾਈ ਪਰੰਤੂ ਆਖਿਰ ਕੁਝ ਆਗੂਆਂ ਦੇ ਮਾਰੇ ਜਾਣ ਕਰ ਕੇ ਵਜ਼ੀਰ ਖਾਨ ਦੇ ਲਸ਼ਕਰ ਦੀ ਹਾਰ ਹੋਈ।"

ਇਕ ਹੋਰ ਸਮਕਾਲੀ ਇਤਿਹਾਸਕਾਰ ਮੁਹੰਮਦ ਕਾਸਿਮ ਲਾਹੌਰੀ ਇਸ ਜੰਗ ਦਾ ਹਾਲ ਬਿਆਨ ਕਰਦਾ ਹੋਇਆ ਲਿਖਦਾ ਹੈ ਕਿ "ਵਜ਼ੀਰ ਖਾਨ ਦੇ ਲਸ਼ਕਰ ਦੇ ਜਵਾਨਾਂ ਨੇ ਬਹਾਦਰੀ ਦੀ ਦਾਦ ਦਿੱਤੀ ਤੇ ਉਹ ਸ਼ਹਾਦਤ ਦਾ ਜਾਮ ਪੀ ਰਹੇ ਸਨ। ਵਿਸ਼ੇਸ਼ ਤੌਰ 'ਤੇ ਕੋਟਲੇ ਦੇ ਅਫਗਾਨਾਂ, ਸ਼ੇਰ ਮੁਹੰਮਦ ਖਾਨ ਤੇ ਖਵਾਜਾ ਅਲੀ ਨੇ, ਜਿਹੜੇ ਸਰਕਾਰ ਵਿਚ ਦਸ ਹਜ਼ਾਰ ਫੌਜ ਦੇ ਸਰਦਾਰ ਤੇ ਭਰੋਸੇਯੋਗ ਵਿਅਕਤੀ ਸਨ, ਇਸ ਲੜਾਈ ਵਿਚ ਨੁਮਾਇਆ ਰੋਲ ਅਦਾ ਕੀਤਾ। ਬਹੁਤ ਮਾਰ-ਧਾੜ ਮਗਰੋਂ ਸ਼ੇਰ ਮੁਹੰਮਦ ਖਾਨ ਮਾਰਿਆ ਗਿਆ।... ਇਸੇ ਦੌਰਾਨ ਰੱਬੀ ਭਾਣੇ ਅਨੁਸਾਰ ਫੌਜ ਦੇ ਹੋਰ ਸਰਦਾਰ ਵੀ ਮਾਰੇ ਗਏ। ਵੱਡੀ ਉਮਰ ਦਾ ਤੇ ਕਮਜ਼ੋਰ ਹੋਣ ਦੇ ਬਾਵਜੂਦ ਤੀਰ ਚਲਾਉਣ ਤੇ ਸਾਥੀਆਂ ਨੂੰ ਹੌਂਸਲਾ ਦੇਣ ਦੀ ਕੋਸ਼ਿਸ਼ ਕਰ ਰਿਹਾ ਸੀ।... ਪਰੰਤੂ ਜਿਸ ਕਿਸੇ ਦੀ ਉਮੀਦ ਦੀ ਕਿਸ਼ਤੀ ਸਖ਼ਤ ਦੁਰਘਟਨਾ ਨਾਲ ਤਬਾਹ ਹੋ ਗਈ ਹੋਵੇ ਉਸ ਨੂੰ ਫਿਰ ਕੋਈ ਤਜ਼ਰਬੇਕਾਰ ਮਲਾਹ ਵੀ ਬਾਹੂ-ਬਲ ਨਾਲ ਅੱਗੇ ਨਹੀਂ ਲਿਜਾ ਸਕਦਾ। ਆਖਿਰਕਾਰ (ਸਿੱਖਾਂ ਨੇ) ਹਾਥੀਆਂ ਵਾਲੀ ਫ਼ੌਜ ਦੇ ਸਰਦਾਰ ਨੂੰ ਵੀ ਮਾਰ ਮੁਕਾਇਆ ਤੇ (ਵਜ਼ੀਰ) ਖਾਨ ਦੀ ਲੋਥ ਨੂੰ... ਇਕ ਦਰੱਖਤ ਨਾਲ ਲਟਕਾ ਦਿੱਤਾ।"

ਖਾਫ਼ੀ ਖਾਨ ਦੇ ਕਥਨ ਅਨੁਸਾਰ, "ਮੁਸਲਮਾਨਾਂ ਦੇ ਜਵਾਬੀ ਹਮਲੇ ਦੀ ਵਜ੍ਹਾ ਕਾਰਨ ਸਿੱਖਾਂ ਦੇ ਪੈਰ ਉਖੜਨ ਦੇ ਕਰੀਬ ਸਨ ਕਿ ਅਚਾਨਕ ਬੰਦੂਕ ਦੀ ਇਕ ਗੋਲੀ ਵਜ਼ੀਰ ਖਾਨ ਨੂੰ ਆ ਲੱਗੀ ਤੇ ਉਹ ਮਰ ਗਿਆ।"

ਫ਼ਾਰਸੀ ਦੇ ਹੋਰ ਇਤਿਹਾਸਕਾਰ ਵਜ਼ੀਰ ਖਾਨ ਦੀ ਮੌਤ ਸੰਬੰਧੀ ਉਕਤ ਬਿਆਨ ਨਾਲ ਸਹਿਮਤ ਨਹੀਂ ਹਨ। ਗ਼ੁਲਾਮ ਮੁਹੀਉਦੀਨ ਲਿਖਦਾ ਹੈ ਕਿ "ਜਦੋਂ ਸਿੱਖਾਂ ਨੇ ਜ਼ੋਰਦਾਰ ਹਮਲਾ ਕਰ ਕੇ ਬਹੁਤ ਸਾਰੇ ਮੁਗ਼ਲ ਸਰਦਾਰਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਤੇ ਵਜ਼ੀਰ ਖਾਨ ਨੇ ਆਪਣੇ ਸਾਹਮਣੇ ਦਾ ਮੈਦਾਨ ਆਦਮੀਆਂ ਤੋਂ ਖਾਲੀ ਵੇਖਿਆ ਤਾਂ ਉਸ ਨੇ ਸੋਚਿਆ ਕਿ ਮੌਤ ਦੇ ਇਸ ਮੈਦਾਨ ਵਿੱਚੋਂ ਛੁਟਕਾਰਾ ਮੁਸ਼ਕਿਲ ਹੈ ਤਾਂ ਉਸ ਨੇ ਇਕੱਲੇ ਹੀ ਹੱਥ ਵਿਚ ਤੀਰ-ਕਮਾਨ ਲੈ ਕੇ ਉਨ੍ਹਾਂ ਦਿਓਆਂ (ਸਿੱਖਾਂ) ਦੇ ਗਿਰੋਹਾਂ ਦੇ ਗਿਰੋਹ ਵਿੱਚੋਂ ਬੜੀ ਕੋਸ਼ਿਸ਼ ਨਾਲ ਕੁਝ ਕੁ ਆਦਮੀਆਂ ਨੂੰ ਮਾਰ ਮੁਕਾਇਆ। ਆਖਿਰ ਉਹ ਉਨ੍ਹਾਂ (ਸਿੱਖਾਂ) ਦੀਆਂ ਤੇਗਾਂ ਨਾਲ ਉਸ ਪਕੜ-ਧਕੜ ਵਾਲੇ ਰਣ-ਖੇਤਰ ਵਿਚ ਸ਼ਹਾਦਤ ਦਾ ਜਾਮ ਪੀ ਗਿਆ।" ਤਾਰੀਖਿ-ਜਹਾਂਦਾਰ ਸ਼ਾਹ ਦੇ ਲੇਖਕ ਨੂਰੂਦੀਨ ਫਾਰੂਕੀ ਨੇ ਵਜ਼ੀਰ ਖਾਨ ਦੀ ਮੌਤ ਦਾ ਜੋ ਦ੍ਰਿਸ਼ ਖਿੱਚਿਆ ਹੈ, ਉਹ ਅਸਲੀਅਤ ਦੇ ਬੜਾ ਨੇੜੇ ਹੈ। ਉਹ ਲਿਖਦਾ ਹੈ ਕਿ "ਵਜ਼ੀਰ ਖਾਨ ਤੇ ਬਾਜ ਸਿੰਘ ਦਾ ਮੈਦਾਨ-ਏ-ਜੰਗ ਵਿਚ ਆਹਮੋ-ਸਾਹਮਣਾ ਹੋ ਗਿਆ। ਵਜ਼ੀਰ ਖਾਨ ਨੇ ਬਾਜ ਸਿੰਘ ਨੂੰ ਲਲਕਾਰਿਆ ਕਿ ਐ ਲਾਅਨਤੀ! ਖ਼ਬਰਦਾਰ ਹੋ ਜਾ। ਇਹ ਕਹਿੰਦੇ ਹੋਏ

ਉਸ ਨੇ ਨੇਜ਼ਾ ਹੱਥ ਵਿਚ ਫੜ ਕੇ ਉਸ ਵੱਲ ਦੇ ਮਾਰਿਆ। ਉਸ (ਬਾਜ ਸਿੰਘ) ਨੇ ਉਹੋ ਨੇਜ਼ਾ ਜ਼ੁਰਅੱਤ ਨਾਲ ਹੱਥ ਵਿਚ ਬੋਚ ਕੇ ਉਸ ਧਾਵਾ ਬੋਲਣ ਵਾਲੇ ਸਰਦਾਰ (ਵਜ਼ੀਰ ਖਾਨ) ਦੇ ਘੋੜੇ ਦੇ ਮੱਥੇ ਵਿਚ ਮਾਰਿਆ ਤੇ ਘੋੜਾ ਜ਼ਖ਼ਮੀ ਕਰ ਦਿੱਤਾ। ਕੁਝ ਪਲ ਬੀਤਣ ਉਪਰੰਤ ਉਸ ਜੰਗਜੂ ਖਾਨ ਨੇ ਕਮਾਨ ਸੰਭਾਲੀ ਅਤੇ ਆਪਣੇ ਤਰਕਸ਼ ਵਿੱਚੋਂ ਤੀਰ ਕੱਢ ਕੇ (ਬਾਜ ਸਿੰਘ) ਦੀ ਬਾਂਹ ਉੱਤੇ ਮਾਰਿਆ। ਦੂਜੀ ਵਾਰ ਉਹ ਚਾਹੁੰਦਾ ਸੀ ਕਿ ਉਹ ਤਲਵਾਰ ਦੇ ਇੱਕੋ ਵਾਰ ਨਾਲ ਉਸ ਨੂੰ ਮਾਰ ਮੁਕਾਵੇ, ਇਸ ਲਈ ਉਹ ਤਲਵਾਰ ਦਾ ਮੁੱਠਾ ਹੱਥ ਵਿਚ ਫੜ ਕੇ (ਬਾਜ ਸਿੰਘ) ਵੱਲ ਜਾ ਰਿਹਾ ਸੀ ਕਿ ਕੁੱਦ ਕੇ ਉਸ ਉਤੇ ਤਲਵਾਰ ਦਾ ਵਾਰ ਕਰੇ ਪਰ ਫਤਿਹ ਸਿੰਘ ਘਾਤ ਲਗਾ ਕੇ ਬੈਠਾ ਸੀ। ਉਸ ਨੇ ਮਿਆਨ ਵਿੱਚੋਂ ਤਲਵਾਰ ਕੱਢ ਕੇ ਉਸ ਬਹਾਦਰ ਸਰਦਾਰ ਵਜ਼ੀਰ ਖਾਨ ਦੇ ਮੋਢੇ 'ਤੇ ਅਜਿਹਾ ਵਾਰ ਕੀਤਾ ਕਿ ਜਿਹੜਾ ਮੋਢੇ ਤੋਂ ਲੈ ਕੇ ਕਮਰ ਤਕ ਚਲਾ ਗਿਆ ਤੇ ਉਸ ਦਾ ਸਿਰ ਜੁਦਾ ਹੋ ਕੇ ਜ਼ਮੀਨ 'ਤੇ ਡਿਗ ਪਿਆ।"

ਨੂਰੁਦੀਨ ਅੱਗੇ ਲਿਖਦਾ ਹੈ ਕਿ "ਸਿੱਖਾਂ ਦੇ ਜਥੇ ਨੇ ਦੀਨਦਾਰ ਸਰਦਾਰ ਵਜ਼ੀਰ ਖਾਨ ਨੂੰ ਕਤਲ ਕਰਨ ਮਗਰੋਂ ਇਕੱਠੇ ਹੋ ਕੇ ਸ਼ਹਿਰ ਸਰਹਿੰਦ ਵਿਚ ਦਾਖ਼ਲ ਹੋ ਕੇ ਲੋਕਾਂ ਦਾ ਮਾਲ ਲੁੱਟ ਲਿਆ ਤੇ ਸਲਤਨਤ ਦੇ ਉਸ ਸ਼ਹਿਰ ਨੂੰ ਅੱਠ ਦਿਨਾਂ ਤਕ ਤੇਜ਼ ਰਫਤਾਰ ਘੋੜਿਆਂ ਦੇ ਪੱਥਰਾਂ ਨੂੰ ਤੋੜਨ ਵਾਲੇ ਸੁੰਮਾਂ ਦੇ ਹੇਠ ਮਿੱਟੀ ਵਿਚ ਮਿਲਾ ਦਿੱਤਾ।" ਵਜ਼ੀਰ ਖਾਨ ਦੇ ਮਰਨ ਦੀ ਖ਼ਬਰ ਸੁਣ ਕੇ ਸਰਹਿੰਦੀ ਫੌਜ ਵਿਚ ਭਗਦੜ ਮੱਚ ਗਈ। ਮਿਰਜ਼ਾ ਮੁਹੰਮਦ ਹਾਰਿਸੀ ਦੱਸਦਾ ਹੈ ਕਿ "ਇਸ ਉਪਰੰਤ ਸਰਹਿੰਦ ਦੇ ਲਸ਼ਕਰ ਵਿਚ ਕਿਆਮਤ ਦੇ ਦਿਨ ਵਰਗਾ ਚੀਕ-ਚਿਹਾੜਾ ਪੈ ਗਿਆ। ਬਹੁਤ ਜ਼ਿਆਦਾ ਫੌਜੀ ਕਤਲ ਤੇ ਜ਼ਖ਼ਮੀ ਹੋ ਗਏ ਅਤੇ ਜੋ ਕਤਲ ਹੋਣੋਂ ਬਚ ਗਏ ਉਹ ਖਿੰਡ-ਪੁੰਡ ਗਏ। ਸਰਹਿੰਦ ਦੇ ਲੋਕਾਂ ਨੇ ਜਦੋਂ ਇਸ ਵੱਡੇ ਫਸਾਦ ਬਾਰੇ ਸੁਣਿਆ ਤਾਂ ਜਿਹੜਾ ਭੱਜ ਸਕਿਆ ਭੱਜ ਕੇ ਨਿਕਲ ਗਿਆ ਅਤੇ ਜਿਹੜਾ ਸ਼ਹਿਰ ਵਿਚ ਰਹਿ ਗਿਆ ਉਸ ਨੇ ਇਹ ਆਇਤ ਪੜ੍ਹੀ ਕਿ 'ਸਾਰੇ ਵਜੂਦ ਮੌਤ ਦਾ ਖਾਜਾ ਹਨ।'... ਸਿਵਾਏ ਉਨ੍ਹਾਂ ਮੁਸਲਮਾਨਾਂ ਦੇ ਕੋਈ ਮੁਸਲਮਾਨ ਬਾਕੀ ਨਾ ਬਚਿਆ ਜਿਹੜੇ ਹਿੰਦੂਆਂ ਦੇ ਵਾਕਿਫ ਹੋਣ ਸਦਕਾ ਉਨ੍ਹਾਂ ਦੇ ਘਰਾਂ ਵਿਚ ਲੁਕੇ ਰਹੇ।" ਗ਼ੁਲਾਮ ਮੁਹੀਉਦੀਨ ਲਿਖਦਾ ਹੈ ਕਿ ਸਰਹਿੰਦੀ ਫੌਜ ਦੀ ਹਾਰ ਦੀ ਖ਼ਬਰ ਸੁਣ ਕੇ ਲੋਕ ਸ਼ਹਿਰ ਛੱਡ ਕੇ ਦੌੜ ਗਏ ਤੇ ਵੱਡੇ-ਵੱਡੇ ਆਦਮੀਆਂ ਦਾ ਕੰਮ-ਕਾਰ ਬਰਬਾਦ ਹੋ ਗਿਆ। ਕੁਝ ਨਮਕ-ਹਲਾਲ ਤੇ ਵਫ਼ਾਦਾਰ ਲੋਕਾਂ ਨੇ ਵਜ਼ੀਰ ਖਾਨ ਦੇ ਪੁੱਤਰਾਂ ਨੂੰ ਉਨ੍ਹਾਂ ਦੇ ਬਾਲ-ਬੱਚਿਆਂ ਸਮੇਤ ਦਿੱਲੀ ਪਹੁੰਚਾ ਦਿੱਤਾ। ਸਰਕਸ਼ ਨਾਨਕ-ਪ੍ਰਸਤਾਂ ਨੇ ਵਜ਼ੀਰ ਖਾਨ ਦੇ ਹੱਥ ਪੈਰ ਵੱਢ ਕੇ ਸ਼ਹਿਰ ਸਰਹਿੰਦ ਦੇ ਦਰਵਾਜ਼ਿਆਂ ਉੱਤੇ ਲਟਕਾ ਦਿੱਤਾ।"

ਮੁਹੰਮਦ ਹਾਦੀ ਕਾਮਵਾਰ ਖਾਨ ਉਪਰੋਕਤ ਬਿਆਨ ਦੀ ਪੁਸ਼ਟੀ ਕਰਦਾ ਲਿਖਦਾ ਹੈ ਕਿ "ਵਜ਼ੀਰ ਖਾਨ ਦੇ ਪੁੱਤਰ, ਪੋਤਰੇ, ਸੰਬੰਧੀ ਤੇ ਟੱਬਰ ਅਤੇ ਸਰਹਿੰਦ ਦੇ ਪੀਰਜ਼ਾਦੇ ਆਪਣੇ ਘਰਾਂ ਦਾ ਮਾਲ-ਅਸਬਾਬ ਛੱਡ ਕੇ ਰਾਜਧਾਨੀ (ਦਿੱਲੀ) ਵੱਲ ਚਲੇ ਗਏ। (ਸਿੱਖ) ਜਿਹੜੇ ਟਿੱਡੀ ਦਲ ਨਾਲੋਂ ਵੀ ਜ਼ਿਆਦਾ ਸਨ, ਅੱਖ ਦੇ ਫੋਰੇ ਵਿਚ

ਸਰਹਿੰਦ ਪੁੱਜ ਗਏ ਤੇ ਉਨ੍ਹਾਂ ਨੇ ਵਜ਼ੀਰ ਖਾਨ ਦੀ ਕੋਈ ਦੋ ਕਰੋੜ ਰੁਪਏ ਦੀ ਨਕਦੀ ਤੇ ਮਾਲ-ਮੱਤਾ ਅਤੇ ਉਸ ਦੇ ਨਾਇਬ ਸੁੱਚਾ ਨੰਦ ਦਾ ਕੁਝ ਲੱਖ ਰੁਪਏ ਦਾ ਮਾਲ ਤੇ ਉਸ ਸ਼ਹਿਰ ਦੇ ਅਮੀਰ ਆਦਮੀਆਂ ਦਾ ਬੇਹੱਦ ਨਕਦ ਰੁਪਈਆ ਆਪਣੇ ਕਬਜ਼ੇ ਵਿਚ ਲੈ ਲਿਆ।"

ਮੁਹੰਮਦ ਕਾਸਿਮ ਲਾਹੌਰੀ ਦਾ ਬਿਆਨ ਵੀ ਬੜਾ ਧਿਆਨਯੋਗ ਹੈ। ਉਹ ਕਹਿੰਦਾ ਹੈ ਕਿ "ਸਿੱਖਾਂ ਹੱਥੋਂ ਸਰਹਿੰਦੀ ਫੌਜ ਦੀ ਹਾਰ ਦੀ ਦੁਖ ਭਰੀ ਖ਼ਬਰ ਸਾਰੇ ਸ਼ਹਿਰ ਵਿਚ ਫੈਲ ਗਈ। ਮਾੜੇ-ਮੋਟੇ ਹਾਕਮਾਂ ਤੇ ਮਜਬੂਰ ਪਰਜਾ ਦੇ ਸਾਹ ਸੂਤੇ ਗਏ। ਵਜ਼ੀਰ ਖਾਨ ਦਾ ਵੱਡਾ ਪੁੱਤਰ ਆਪਣੇ ਖ਼ਜ਼ਾਨਿਆਂ ਨੂੰ ਛੱਡ ਕੇ ਤੇ ਆਪਣੇ ਛੋਟੇ-ਵੱਡੇ ਸੰਬੰਧੀਆਂ ਨੂੰ ਨਾਲ ਲੈ ਕੇ ਸ਼ਾਹਜਹਾਨਾਬਾਦ ਵੱਲ ਚਲਾ ਗਿਆ।... ਅੱਖ ਦੇ ਪਲਕਾਰੇ ਵਿਚ (ਸਿੱਖਾਂ ਦੇ) ਦਲਾਂ ਦੇ ਦਲ ਸ਼ਹਿਰ ਵਿਚ ਆ ਵੜੇ। ਸ਼ਹਿਰ ਨੂੰ ਇਸ ਤਰ੍ਹਾਂ ਘੇਰ ਲਿਆ ਜਿਵੇਂ ਬਾਗ ਨੂੰ ਕੰਢਿਆਂ ਦੀ ਵਾੜ ਨੇ। ਉਨ੍ਹਾਂ ਨੇ ਹਰੇਕ ਜਗ੍ਹਾ ਦੇ ਛੋਟੇ-ਵੱਡੇ ਦਾ ਮਾਲ ਲੁੱਟ ਲਿਆ, ਖਾਸ ਤੌਰ 'ਤੇ ਵਜ਼ੀਰ ਖਾਨ ਦੇ ਨਾਇਬ ਸੁੱਚਾ ਨੰਦ ਖੱਤਰੀ ਦੇ ਮਕਾਨਾਂ ਤੇ ਮਾਲ-ਮੱਤਾ ਨੂੰ ਲੁੱਟਿਆ ਜਿਵੇਂ ਕਿ ਉਸ ਨੇ ਇਸੇ ਦਿਨ ਖ਼ਾਤਰ ਮਕਾਨ ਬਣਾਏ ਹੋਣ ਤੇ ਮਾਲ ਜਮ੍ਹਾਂ ਕੀਤਾ ਹੋਵੇ।" ਸੁੱਚਾ ਨੰਦ ਦੇ ਗਰੀਬਾਂ ਉੱਤੇ ਅੱਤਿਆਚਾਰਾਂ ਸੰਬੰਧੀ ਜੋ ਮੁਹੰਮਦ ਕਾਸਿਮ ਲਾਹੌਰੀ ਨੇ ਲੋਕਾਂ ਤੋਂ ਸੁਣਿਆ ਸੀ ਅਤੇ ਜੋ ਦੈਵੀ ਇਨਸਾਫ਼ ਦਾ ਤਕਾਜ਼ਾ ਸੀ, ਉਸ ਬਾਰੇ ਉਹ ਕਹਿੰਦਾ ਹੈ ਕਿ "ਦੇਖੋ ਰੱਬ ਇਕ ਕਮਜ਼ੋਰ ਕੀੜੀ ਨੂੰ, ਲੋਕਾਂ ਨੂੰ ਦੁਖੀ ਕਰਨ ਵਾਲੇ ਸੱਪ ਨੂੰ ਮਾਰਨ ਦਾ ਕਾਰਨ ਤੇ ਨਿਤਾਣੇ ਮੱਛਰ ਨੂੰ ਖੂੰਖਾਰ ਹਾਥੀ ਨੂੰ ਪਾਰ ਬੁਲਾਉਣ ਦਾ ਸਬੱਬ ਬਣਾ ਦਿੰਦਾ ਹੈ। ਜੋ ਕੁਝ ਉਸ ਸ਼ਹਿਰ ਦੇ ਮਾਸ਼ਕੀ ਤੋਂ ਸੁਣਿਆ ਗਿਆ ਹੈ, ਉਹ ਇਹ ਹੈ ਕਿ ਇਸ (ਸੁੱਚਾ ਨੰਦ) ਅਨਿਆਈ ਤੇ ਵਿਨਾਸ਼ਕਾਰੀ ਸ਼ਖ਼ਸ ਨੇ (ਵਜ਼ੀਰ) ਖਾਨ ਦੀ ਹਕੂਮਤ ਦੇ ਦਿਨਾਂ ਵਿਚ ਗਰੀਬਾਂ ਉੱਤੇ ਕਿਹੜੇ ਜ਼ੁਲਮ ਜਾਇਜ਼ ਨਹੀਂ ਠਹਿਰਾਏ, ਭਾਵ ਹਰ ਪ੍ਰਕਾਰ ਦੇ ਜ਼ੁਲਮ ਕੀਤੇ ਅਤੇ ਇਸ (ਸੁੱਚਾ ਨੰਦ) ਨੇ ਆਪਣੇ ਲਈ ਫਸਾਦ ਦੇ ਜਿਹੜੇ ਬੀਜ ਬੀਜੇ ਸਨ, ਉਸ ਦਾ ਇਸ ਨੂੰ ਫਲ ਮਿਲ ਗਿਆ।" ਖ਼ਾਫ਼ੀ ਖਾਨ ਦੀ ਸੂਚਨਾ ਅਨੁਸਾਰ, "ਸਾਰਾ ਜੰਗੀ ਸਾਮਾਨ ਤੇ ਹਾਥੀ (ਸਿੱਖਾਂ ਦੇ) ਕਬਜ਼ੇ ਵਿਚ ਆ ਗਏ। ਜੋ ਸਵਾਰ (ਮੁਗ਼ਲ ਫੌਜੀ) ਜੰਗ ਵਿੱਚੋਂ ਬਚ ਕੇ ਨਿਕਲੇ ਉਹ ਸਿਰਫ ਆਪਣੇ ਤਨ ਦੇ ਕੱਪੜਿਆਂ ਨਾਲ ਹੀ ਜਾਨ ਬਚਾ ਕੇ ਭੱਜ ਸਕੇ। ਇਸ ਲੜਾਈ ਵਿਚ ਬੇਸ਼ੁਮਾਰ ਪਯਾਦੇ ਤੇ ਘੋੜ-ਸਵਾਰ (ਸਿੱਖਾਂ ਦੇ ਹੱਥੋਂ) ਮਾਰੇ ਗਏ। ਸਿੱਖਾਂ ਦਾ ਪੇਸ਼ਵਾ (ਬਾਬਾ ਬੰਦਾ ਸਿੰਘ ਬਹਾਦਰ) ਉਨ੍ਹਾਂ ਦਾ ਪਿੱਛਾ ਕਰਦਾ ਹੋਇਆ ਸਰਹਿੰਦ ਪਹੁੰਚ ਗਿਆ।"

ਵਜ਼ੀਰ ਖਾਨ ਦੀ ਮੌਤ ਦੀ ਖ਼ਬਰ ਫੈਲਦਿਆਂ ਉਸ ਦੀ ਫੌਜ ਮੈਦਾਨ ਛੱਡ ਕੇ ਭੱਜ ਗਈ। ਉਸ ਦੀ ਫੌਜ ਦਾ ਬਹੁਤ ਸਾਰਾ ਜੰਗੀ ਸਾਮਾਨ-ਤੋਪਾਂ, ਘੋੜੇ, ਹਾਥੀ ਤੇ ਹਥਿਆਰ ਸਿੱਖਾਂ ਦੇ ਹੱਥ ਆ ਗਿਆ, ਕਿਉਂਕਿ ਚੱਪੜ-ਚਿੜੀ ਦੀ ਲੜਾਈ ਦਿਨ ਦੇ ਤੀਜੇ ਪਹਿਰ ਤਕ ਗਰਮ ਰਹੀ ਸੀ, ਇਸ ਲਈ ਮਾਲੂਮ ਹੁੰਦਾ ਹੈ ਕਿ ਖਾਲਸਾ ਦਲ ਨੇ ਅਗਲੇ ਦਿਨ ਸਰਹਿੰਦ ਸ਼ਹਿਰ ਵੱਲ ਕੂਚ ਕੀਤਾ। ਵਜ਼ੀਰ ਖਾਨ ਦੀ ਹਾਰ ਤੇ ਮੌਤ

ਦੇ ਕਾਰਨ ਸਰਹਿੰਦ ਵਿਚ ਪਹਿਲੋਂ ਹੀ ਮਾਤਮ ਛਾਇਆ ਹੋਇਆ ਸੀ। ਵਜ਼ੀਰ ਖਾਨ ਦਾ ਪੁੱਤਰ ਆਪਣੇ ਟੱਬਰ ਨੂੰ ਲੈ ਕੇ ਪਹਿਲੋਂ ਹੀ ਦਿੱਲੀ ਵੱਲ ਭੱਜ ਗਿਆ ਸੀ। ਭਾਵੇਂ ਸਰਹਿੰਦ ਵਿਚ ਸਿੰਘਾਂ ਦਾ ਟਾਕਰਾ ਕਰਨ ਵਾਲਾ ਕੋਈ ਹੋਰ ਮੁਗ਼ਲ ਸਰਦਾਰ ਨਹੀਂ ਸੀ ਪਰ ਪ੍ਰੋਫ਼ੈਸਰ ਗੰਡਾ ਸਿੰਘ ਅਨੁਸਾਰ ਇਕ ਤੋਪ ਕਿਲ੍ਹੇ ਤੋਂ ਕਾਫੀ ਦੇਰ ਤਕ ਗੋਲੇ ਛੱਡਦੀ ਰਹੀ ਜਿਸ ਨਾਲ ਬਹੁਤ ਸਾਰੇ ਸਿੰਘ ਸ਼ਹੀਦ ਹੋ ਗਏ। ਸਿੰਘਾਂ ਨੇ ਇਸ ਨੂੰ ਨਿਕੰਮਾ ਕਰਨ ਲਈ ਇਸ ਦੇ ਨੇੜੇ ਇਕ ਉੱਚੇ ਥੇਹ 'ਤੇ ਪਹੁੰਚ ਕੇ ਬੰਦੂਕਾਂ ਦੀ ਅਜਿਹੀ ਵਾੜ ਝਾੜੀ ਕਿ ਸਾਰੇ ਤੋਪਚੀ ਉਡਾ ਦਿੱਤੇ। ਅਗਲੇ ਦਿਨ ੨੯ ਰਬੀਅ ਉਲ ਅਵਲ ੧੧੨੨ ਹਿਜ਼ਰੀ ਮੁਤਾਬਿਕ ੧੪ ਮਈ, ੧੭੧੦ ਈ: ਨੂੰ ਸਰਹਿੰਦ ਉੱਪਰ ਸਿੰਘਾਂ ਦਾ ਪੂਰਾ ਕਬਜ਼ਾ ਹੋ ਗਿਆ।

ਖਾਲਸਾ ਦਲ ਦੇ ਨਾਲ ਬਹੁਤ ਸਾਰੇ ਲੁਟੇਰੇ ਤੇ ਧਾੜਵੀ ਵੀ ਸ਼ਹਿਰ ਪ੍ਰਵੇਸ਼ ਕਰ ਗਏ, ਜਿਨ੍ਹਾਂ ਨੇ ਸਰਹਿੰਦ ਸ਼ਹਿਰ ਵਿਚ ਲੁੱਟ ਮਚਾ ਦਿੱਤੀ। ਸਿੰਘਾਂ ਦੀ ਮਾਰ ਦਾ ਜ਼ਿਆਦਾਤਰ ਅਸਰ ਮੁਸਲਮਾਨੀ ਮੁਹੱਲਿਆਂ ਵਿਚ ਰਹਿਣ ਵਾਲੇ ਅਮੀਰਾਂ, ਪੀਰਜ਼ਾਦਿਆਂ ਤੇ ਮੌਲਾਣਿਆਂ ਉੱਪਰ ਹੋਇਆ ਕਿਉਂਕਿ ਇਹ ਲੋਕ ਵਜ਼ੀਰ ਖਾਨ ਦੇ ਬੜੇ ਵੱਡੇ ਸਮਰਥਕ ਸਨ। ਸਿਰਫ਼ ਉਹ ਮੁਸਲਮਾਨ ਹੀ ਬਚ ਸਕੇ ਜਿਨ੍ਹਾਂ ਨੇ ਜਾਂ ਤਾਂ ਭੇਸ ਵਟਾ ਲਿਆ ਸੀ ਜਾਂ ਫਿਰ ਆਪਣੇ ਹਿੰਦੂ ਦੋਸਤਾਂ ਦੇ ਘਰ ਵਿਚ ਸ਼ਰਨ ਲੈ ਲਈ ਸੀ। ਜਿਨ੍ਹਾਂ ਮੁਗ਼ਲ ਅਮੀਰਾਂ, ਸੱਯਦਾਂ, ਪਠਾਨਾਂ, ਪੀਰਜ਼ਾਦਿਆਂ ਤੇ ਮੌਲਾਣਿਆਂ ਨੇ ਹਕੂਮਤ ਦੇ ਹੰਕਾਰ ਵਿਚ ਲੋਕਾਂ ਉੱਤੇ ਅੱਤ ਚੁੱਕੀ ਹੋਈ ਸੀ, ਉਨ੍ਹਾਂ ਦੇ ਘਰ-ਘਾਟ ਬਰਬਾਦ ਹੋ ਗਏ। ਇੱਥੋਂ ਤਕ ਕਿ ਸੁੱਚਾ ਨੰਦ ਵਰਗੇ ਹਿੰਦੂ ਖੱਤਰੀਆਂ ਦੇ ਘਰ ਵੀ ਲਪੇਟ ਵਿਚ ਆ ਗਏ। ਫ਼ਾਰਸੀ ਦੇ ਬਹੁਤ ਸਾਰੇ ਇਤਿਹਾਸਕਾਰਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਸਰਹਿੰਦ ਉੱਪਰ ਫਤਿਹ ਸਮੇਂ ਮੁਸਲਮਾਨਾਂ ਦੀਆਂ ਮਸਜਿਦਾਂ, ਮਕਬਰੇ, ਮਜ਼ਾਰ, ਕਬਰਾਂ ਆਦਿ ਤਹਿਸ-ਨਹਿਸ ਕਰ ਦੇਣ ਤੋਂ ਇਲਾਵਾ ਮੁਸਲਮਾਨਾਂ ਦੀ ਵਿਆਪਕ ਪੱਧਰ ਉੱਤੇ ਲੁੱਟ-ਮਾਰ ਤੇ ਕਤਲ-ਓ-ਗਾਰਤ ਕਰਨ ਦਾ ਦੋਸ਼ਾਰੋਪਣ ਕੀਤਾ ਹੈ। ਪਰ ਭਾਈ ਰਤਨ ਸਿੰਘ (ਭੰਗੂ) ਉਪਰੋਕਤ ਮਤ ਨਾਲ ਸਹਿਮਤ ਨਹੀਂ। ਉਹ ਲਿਖਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਉੱਪਰ ਕਬਜ਼ਾ ਕਰ ਕੇ ਇਸ ਨੂੰ ਲੁੱਟਣ ਦੀ ਖੁੱਲ ਨਹੀਂ ਸੀ ਦਿੱਤੀ। ਸ਼ਹਿਰ ਦੀ ਰਖਵਾਲੀ ਚਾਹੁਣ ਵਾਲੇ ਵਪਾਰੀਆਂ ਤੇ ਸ਼ਾਹੂਕਾਰਾਂ ਤੋਂ ਉਗਰਾਹੀ ਵਸੂਲ ਲਈ ਸੀ। ਇਸੇ ਹੀ ਤਰ੍ਹਾਂ "ਅਖਬਾਰਿ-ਦਰਬਾਰਿ-ਮੁਅੱਲਾ" ਦੀ ਖ਼ਬਰ ਜਿਸ ਵਿਚ ਸਰਹਿੰਦ ਦੇ ਫੌਜਦਾਰ ਵਜ਼ੀਰ ਖਾਨ ਦੇ ਸਿੱਖਾਂ ਹੱਥੋਂ ਮਾਰੇ ਜਾਣ ਦੀ ਤਾਰੀਖ਼ ਦਿੱਤੀ ਹੋਈ ਹੈ, ਉਸ ਵਿਚ ਜ਼ਿਕਰ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਉੱਪਰ ਕਬਜ਼ਾ ਕਰ ਕੇ ਹੁਕਮ ਜਾਰੀ ਕੀਤੇ ਸਨ ਕਿ ਇਨਸਾਨ ਤਾਂ ਕੀ ਕੋਈ ਕਿਸੇ ਜਾਨਵਰ ਨੂੰ ਵੀ ਨਾ ਮਾਰੇ। ਸਰਹਿੰਦ ਵਿਚ ਬਹੁਤ ਸਾਰੀਆਂ ਮਸੀਤਾਂ ਅਤੇ ਖਾਸ ਕਰ ਕੇ ਨਕਸ਼ਬੰਦੀ ਸਿਲਸਿਲੇ ਦੇ ਪ੍ਰਮੁੱਖ ਸੂਫ਼ੀ ਪੀਰ ਸ਼ੇਖ ਅਹਿਮਦ ਸਰਹਿੰਦੀ ਦਾ ਰੋਜ਼ਾ ਸ਼ਰੀਫ ਅੱਜ ਵੀ ਉਸੇ ਤਰ੍ਹਾਂ ਕਾਇਮ ਹੈ, ਜੋ ਮੁਸਲਮਾਨਾਂ ਦੇ ਧਾਰਮਿਕ ਸਥਾਨਾਂ ਨੂੰ ਵਿਆਪਕ ਪੱਧਰ ਉੱਤੇ ਤਬਾਹ ਕਰ ਦੇਣ ਦੇ ਦੋਸ਼ ਨੂੰ ਝੁਠਲਾਉਂਦਾ ਹੈ। ■

# ਛੋਟਾ ਘੱਲੂਘਾਰਾ

*-ਸਿਮਰਜੀਤ ਸਿੰਘ**

ਮਨੁੱਖਤਾ ਲਈ ਹੱਕ-ਸੱਚ ਦੀ ਲੜਾਈ ਲੜਦਿਆਂ ਸਿੱਖਾਂ ਨੂੰ ਅਨੇਕਾਂ ਤਸੀਹੇ ਝੱਲਣੇ ਪਏ। ਇਸੇ ਲੜਾਈ ਅਧੀਨ ਜਦੋਂ-ਜਦੋਂ ਸਿੱਖਾਂ ਨੂੰ ਵੱਡੀ ਗਿਣਤੀ ਵਿਚ ਜਾਨੀ-ਮਾਲੀ ਨੁਕਸਾਨ ਦਾ ਸਾਹਮਣਾ ਕਰਨਾ ਪਿਆ, ਉਨ੍ਹਾਂ ਘਟਨਾਵਾਂ ਨੂੰ 'ਘੱਲੂਘਾਰੇ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਸੰਨ ੧੭੪੬ ਈ: ਵਿਚ ਸਿੱਖਾਂ ਨੂੰ ਜਦੋਂ ਇਸੇ ਤਰ੍ਹਾਂ ਵੱਡੀ ਗਿਣਤੀ ਵਿਚ ਸ਼ਹੀਦ ਕੀਤਾ ਗਿਆ ਉਸ ਨੂੰ 'ਛੋਟਾ ਘੱਲੂਘਾਰਾ' ਆਖਿਆ ਜਾਂਦਾ ਹੈ। ਇਹ ਘੱਲੂਘਾਰਾ ਮਾਰਚ ਮਹੀਨੇ ਤੋਂ ਸ਼ੁਰੂ ਹੋ ਕੇ ਮਈ ਮਹੀਨੇ ਤੱਕ ਲਗਾਤਾਰ ਚੱਲਦਾ ਰਿਹਾ।

ਲਾਹੌਰ ਦੇ ਸੂਬੇਦਾਰ ਜ਼ਕਰੀਆ ਖਾਨ ਨੇ ਭਾਈ ਤਾਰੂ ਸਿੰਘ ਜੀ ਦੀ ਖੋਪੜੀ ਲੁਹਾ ਕੇ ਸ਼ਹੀਦ ਕਰਵਾ ਦਿੱਤਾ। ਉਸ ਤੋਂ ਬਾਅਦ ਜ਼ਕਰੀਆ ਖਾਨ ਆਪ ਬੜੀ ਭਿਆਨਕ ਮੌਤ ਮਰਿਆ। ਜ਼ਕਰੀਆ ਖਾਨ ਦੀ ਮੌਤ ਤੋਂ ਬਾਅਦ ਉਸ ਦੇ ਪੁੱਤਰਾਂ ਵਿਚ ਝਗੜਾ ਹੋ ਗਿਆ। ਝਗੜੇ ਕਾਰਨ ਹਕੂਮਤ ਵਿਚ ਆਈ ਕਮਜ਼ੋਰੀ ਤੋਂ ਸਿੱਖਾਂ ਨੇ ਫਾਇਦਾ ਲੈਣ ਲਈ ਲਾਹੌਰ ਵੱਲ ਮੂੰਹ ਕੀਤਾ। ਇਤਿਹਾਸਕਾਰ ਡਾ. ਹਰੀ ਰਾਮ ਗੁਪਤਾ ਅਨੁਸਾਰ ਸਿੱਖਾਂ ਨੇ ਨੁਸ਼ਹਿਰਾ ਅਤੇ ਮਜੀਠਾ ਦੇ ਸਥਾਨਾਂ 'ਤੇ ਹਮਲਾ ਕਰ ਕੇ ਸਾਹਿਬ ਰਾਇ, ਰਾਮਾ ਰੰਧਾਵਾ, ਕਰਮਾ ਛੀਨਾ, ਹਰ ਭਗਤ ਨਿਰੰਜਨੀਆ, ਕਾਜ਼ੀ ਅਹਿਮਦ ਖਾਨ ਖੋਖਰ, ਸ਼ਮਸ਼ੀਰ ਖਾਨ ਅਤੇ ਕੁਝ ਹੋਰ ਚੌਧਰੀ, ਜੋ ਸਰਕਾਰ ਦੀ ਮਦਦ ਅਤੇ ਮੁਖ਼ਬਰੀ ਕਰਦੇ ਸਨ, ਨੂੰ ਇਸ ਸਮੇਂ ਸੋਧਿਆ ਗਿਆ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ "ਤੇਗ ਖਾਲਸਾ" ਵਿਚ ਲਿਖਦੇ ਹਨ :

*ਜੇਹੜੇ ਸਿੰਘਾਂ ਨੂੰ ਨਿਤ ਫੜਾਂਵਦੇ ਤੇ ਏਸੇ ਗਲ ਦਾ ਖਟਿਆ ਖਾਨ ਭਾਈ।*
*ਓਹ ਸਿੰਘਾਂ ਦੀ ਹਿੱਕ ਤੇ ਰੜਕਦੇ ਸਨ ਸਿੰਘ ਚਿਰਾਂ ਤੋਂ ਵੇਲਾ ਤਕਾਨ ਭਾਈ।*
*ਰਬ ਢਬ ਲਾਯਾ ਸਿੰਘਾਂ ਝਟ ਕੀਤਾ ਚੁਣ ਮੁਖਬਰਾਂ ਤਈਂ ਮੁਕਾਨ ਭਾਈ।*
*ਘਰ ਘਾਟ ਲੁਟੇ ਉਨ੍ਹਾਂ ਪਾਪੀਆਂ ਦੇ ਜਦਾਂ ਮਾਰੀਆਂ ਕਰ ਵੈਰਾਨ ਭਾਈ।*
*ਸਾਹਿਬ ਰਾਇ ਨੌਸੇਰੀਆ ਮਾਰਿਆ ਜਾ ਕੀਤਾ ਰਾਮੇ ਰਧਾਵੇ ਦਾ ਘਾਨ ਭਾਈ।*
*ਧੰਧਾਕਰ 'ਨਰੰਜਨ ਹਰਭਗਤ ਵਾਲਾ, ਫਾਜ਼ਲ ਐਮਦ ਦਾ ਪੂਰ ਲੰਘਾਨ ਭਾਈ।*
*ਕੀਤੇ ਕਤਲ ਮਜੀਠੀਏ ਗਿਲ ਜਾ ਕੇ ਸ਼ਮਸ਼ਰ ਪੋਖਰ ਕਤਲਾਨ ਭਾਈ।*
*ਮੋਹਰੂ ਪਕੜਕੇ ਮਾਰਿਆ ਉਠੀਆਂ ਤੇ ਬਹੁਤ ਹੋਰ ਭੀ ਪਾਰ ਬੁਲਾਨ ਭਾਈ।*

**ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ।*

*ਏਸੇ ਤਰ੍ਹਾਂ ਸਿੰਘਾਂ ਚੁਣ ਚੁਣ ਮਾਰੇ ਵੈਰੀ ਚੁਗਲ ਵਡੇ ਬੇਈਮਾਨ ਭਾਈ।*
*ਡਰ ਪੈ ਗਿਆ ਆਣਕੇ ਵਿਚ ਪਿੰਡਾਂ ਡਰ ਗਏ ਹਿੰਦੂ ਮੁਸਲਮਾਨ ਭਾਈ।*
*ਕੋਈ ਕਰੇ ਨਾ ਮੁਖਬਰੀ ਖਾਲਸੇ ਤੇ ਹਾਕਮ ਪਏ ਭਾਵੇਂ ਲੋਭ ਪਾਨ ਭਾਈ।*

ਸਿੱਖਾਂ ਦੇ ਜਥੇ ਸ. ਸ਼ਾਮ ਸਿੰਘ ਨਾਰੋਵਾਲ, ਸ. ਬਾਜ ਸਿੰਘ ਹਲੋਕਿਆਂ, ਸ. ਕਰਮ ਸਿੰਘ ਪੈਜਗੜ੍ਹੀਆਂ, ਸ. ਗੁਰਦਿਆਲ ਸਿੰਘ ਡਲੇਵਾਲੀਆ, ਸ. ਗੁਰਬਖਸ਼ ਸਿੰਘ ਕਲਸੀਆ, ਸ. ਹਰੀ ਸਿੰਘ ਭੰਗੀ, ਸ. ਚੜਤ ਸਿੰਘ, ਸ. ਚੰਦਾ ਸਿੰਘ ਸ਼ੁਕਰਚੱਕ, ਸ. ਧਰਮ ਸਿੰਘ, ਸ. ਕਾਲਾ ਸਿੰਘ, ਸ. ਖਿਆਲਾ ਸਿੰਘ (ਕੰਗ), ਸ. ਜੱਸਾ ਸਿੰਘ ਰਾਮਗੜ੍ਹੀਆ, ਸ. ਜੱਸਾ ਸਿੰਘ ਆਹਲੂਵਾਲੀਆ, ਸ. ਛੇਜਾ ਸਿੰਘ ਪੰਜਵੜੀਆ, ਸ. ਹਰੀ ਸਿੰਘ, ਸ. ਭੋਮਾ ਸਿੰਘ, ਸ. ਜੈ ਸਿੰਘ, ਸ. ਹੀਰਾ ਸਿੰਘ, ਸ. ਸਦਾ ਸਿੰਘ ਨਕਈ, ਸ. ਮਦਨ ਸਿੰਘ, ਸ. ਵੀਰ ਸਿੰਘ ਆਦਿ ਸ. ਕਪੂਰ ਸਿੰਘ ਦੀ ਜਥੇਦਾਰੀ ਹੇਠ ਜ਼ਾਲਮਾਂ ਨੂੰ ਸੋਧਦੇ ਹੋਏ ਦੇਸ਼ ਦਾ ਦੌਰਾ ਕਰ ਰਹੇ ਸਨ। ਸਿੰਘਾਂ ਦੇ ਜਥੇ ਘੁੰਮਦੇ-ਘੁੰਮਾਉਂਦੇ ਐਮਨਾਬਾਦ ਨੇੜੇ ਆ ਗਏ। ਇੱਥੇ ਸਾਰੇ ਜਥਿਆਂ ਨੇ ਸਲਾਹ ਕੀਤੀ ਕਿ ਥੋੜ੍ਹੇ ਦਿਨਾਂ ਤਕ ਵੈਸਾਖੀ ਦਾ ਦਿਹਾੜਾ ਆ ਰਿਹਾ ਹੈ, ਇਸ ਵਾਰ ਵੈਸਾਖੀ ਗੁਰਦੁਆਰਾ ਰੋੜੀ ਸਾਹਿਬ ਵਿਖੇ ਮਨਾਈ ਜਾਏ। ਗਿਆਨੀ ਕਰਤਾਰ ਸਿੰਘ ਜੀ ਕਲਾਸਵਾਲੀਆ ਲਿਖਦੇ ਹਨ :

*ਏਸੇ ਤਰ੍ਹਾਂ ਸਿੰਘ ਦੇਸ ਦੀ ਸੈਰ ਕਰਦੇ ਦੌਰਾ ਕਰ ਆਏ ਦੁਲੇ ਬਾਰ ਦਾ ਜੀ।*
*ਗੁਜਰਾਂ ਵਾਲੇ ਦਾ ਜ਼ਿਲੇ ਵਿਚ ਆਨ ਵੜੇ ਰੰਗ ਵੇਖਦੇ ਫਿਰਨ ਸੰਸਾਰ ਦਾ ਜੀ।*
*ਐਮਨਾਬਾਦ ਅਗੇ ਨੇੜੇ ਆ ਗਿਆ ਜੀ ਕੀਤਾ ਹਰ ਇਕ ਸਰਦਾਰ ਦਾ ਜੀ।*
*ਤਿੰਨਾਂ ਦਿਨ੍ਹਾਂ ਨੂੰ ਮੇਲਾ ਵਸਾਖੀ ਦਾ ਏ ਦਰਸ ਕਰ ਚਲੋ ਦਰਬਾਰ ਦਾ ਜੀ।*
*ਡੇਰੇ ਲਾ ਬੈਠੇ ਰੋੜੀ ਸਾਹਿਬ ਗਿਰਦੇ ਬਿਸਰਾਮ ਮਿਲਯਾ ਦਿਨ ਚਾਰ ਦਾ ਜੀ।*
*ਏਥੇ ਛਿੜੇਗੀ ਛੇੜ ਕਰਤਾਰ ਸਿੰਘਾ ਏਸੇ ਤਰਾਂ ਸੀ ਹੁਕਮ ਕਰਤਾਰ ਦਾ ਜੀ।*

ਸਿੱਖਾਂ ਦੇ ਜਥੇ ਵੈਸਾਖੀ ਮਨਾਉਣ ਲਈ ਰੋੜੀ ਸਾਹਿਬ, ਐਮਨਾਬਾਦ ਪਹੁੰਚ ਗਏ। ਜਦੋਂ ਇਹ ਖ਼ਬਰ ਲਾਹੌਰ ਪਹੁੰਚੀ ਤਾਂ ਯਹੀਆ ਖਾਨ ਦੇ ਦੀਵਾਨ ਲਖਪਤ ਰਾਇ ਨੇ ਆਪਣੇ ਭਰਾ ਜਸਪਤ ਰਾਇ ਨੂੰ ਖਾਸ ਹਦਾਇਤਾਂ ਭੇਜੀਆਂ। ਜਸਪਤ ਰਾਇ ਐਮਨਾਬਾਦ ਦਾ ਫੌਜਦਾਰ ਸੀ। ਜਸਪਤ ਰਾਇ ਨੇ ਸਿੱਖਾਂ ਉੱਪਰ ਚੜ੍ਹਾਈ ਕਰ ਦਿੱਤੀ। ਸੰਨ ੧੭੪੬ ਈ: ਵਿਚ ਲਾਹੌਰ ਦੀ ਸ਼ਾਹੀ ਸੈਨਾ ਦਾ ਮੁਕਾਬਲਾ ਸਿੱਖਾਂ ਨਾਲ ਹੋ ਗਿਆ। ਘਮਾਸਾਨ ਦੇ ਯੁੱਧ ਵਿਚ ਭਾਈ ਨਿਬਾਹੂ ਸਿੰਘ 'ਰੰਘਰੇਟਾ' ਹਾਥੀ ਦੀ ਪੂਛ ਫੜ ਕੇ ਜਸਪਤ ਰਾਇ ਦੇ ਹਾਥੀ 'ਤੇ ਚੜ੍ਹ ਗਿਆ। ਭਾਈ ਨਿਬਾਹੂ ਸਿੰਘ ਨੇ ਹੋਦੇ ਵਿਚ ਬੈਠੇ ਜਸਪਤ ਰਾਇ ਦਾ ਸਿਰ ਕਿਰਪਾਨ ਦੇ ਇੱਕੋ ਵਾਰ ਨਾਲ ਧੜ ਨਾਲੋਂ ਅਲੱਗ ਕਰ ਦਿੱਤਾ। ਸ਼ਾਹੀ ਸੈਨਾ ਮੈਦਾਨ ਛੱਡ ਕੇ ਭੱਜ ਗਈ। ਭਾਈ ਰਤਨ ਸਿੰਘ (ਭੰਗੂ) "ਸ੍ਰੀ ਗੁਰ ਪੰਥ ਪ੍ਰਕਾਸ਼" ਵਿਚ ਇਸ ਘਟਨਾ

ਬਾਰੇ ਲਿਖਦੇ ਹਨ:

*ਜਿਸ ਦਿਨ ਜਸਪਤਿ ਮਾਰ ਸੁ ਲਯੋ, ਸਿੰਘਨ ਟੂਟ ਦਰਿਦ੍ਰ ਗਯੋ।*
*ਇਮਨਾਬਾਦ ਭੀ ਸ਼ਹਰ ਸੁ ਟੂਟਾ, ਉਹ ਭੀ ਖਾਲਸੇ ਅੱਛੋ ਲੂਟਾ।*
*ਬਹੁਤ ਖ਼ਜ਼ਾਨਾ ਥਾ ਤਿਸ ਸਾਥ, ਲਾਗਯੋ ਭੂਖੇ ਸਿੰਘਨ ਹਾਥ।*
*ਤੌ ਫਿਰ ਰਾਜਨ ਰਾਜਾ ਜਾਪੈਂ, ਦੀਸੈ ਭੂਪਤਿ ਨਾਂਹਿ ਸਿਵਾਪੈਂ।*

ਜਦੋਂ ਲਾਹੌਰ ਦੇ ਦੀਵਾਨ ਲਖਪਤ ਰਾਇ ਨੂੰ ਆਪਣੇ ਭਰਾ ਦੀ ਮੌਤ ਦੀ ਖ਼ਬਰ ਪਹੁੰਚੀ ਤਾਂ ਉਹ ਗੁੱਸੇ ਵਿਚ ਪਾਗਲ ਹੋ ਗਿਆ। ਉਸ ਨੇ ਸੂਬੇਦਾਰ ਯਹੀਆ ਖਾਂ ਦੇ ਪੈਰਾਂ ਵਿਚ ਆਪਣੀ ਪਗੜੀ ਸੁੱਟ ਕੇ ਕਿਹਾ, "ਜਦੋਂ ਤਕ ਮੈਂ ਸਿੱਖਾਂ ਦਾ ਖੁਰਾ-ਖੋਜ ਨਹੀਂ ਮਿਟਾਉਂਦਾ, ਸਿਰ 'ਤੇ ਪੱਗ ਨਹੀਂ ਬੰਨ੍ਹਾਗਾਂ!" ਭਾਈ ਰਤਨ ਸਿੰਘ (ਭੰਗੂ) ਇਸ ਘਟਨਾ ਦਾ ਜ਼ਿਕਰ "ਸ੍ਰੀ ਗੁਰ ਪੰਥ ਪ੍ਰਕਾਸ਼" ਵਿਚ ਕਰਦੇ ਹੋਏ ਲਿਖਦੇ ਹਨ:

*ਯਹੀ ਬਾਤ ਲਖਪਤਿ ਸੁਨੀ, ਢਿਗ ਨਵਾਬ ਦਈ ਪਗ ਡਾਰ।*
*ਫੇਰ ਆਨ ਮੈਂ ਬੰਧੋਂਗੋ, ਸਿੰਘਨ ਕੋ ਪੰਥ ਗਾਰ।*
*ਯਹ ਪਰਤੱਗਯਾ ਖਤ੍ਰੀ ਕਰੀ, ਮਾਰੋ ਸਿੰਘ ਚੜ੍ਹ ਇਤ ਹੀ ਘਰੀ।*
*ਐਸ ਬਚਨ ਸੁਨ ਨਵਾਬ ਉਚਾਰਾ, ਖਰਚੋ ਦਰਬ ਲੈ ਮੇਰਾ ਸਾਰਾ।*

ਇਸ ਘਟਨਾ ਦਾ ਜ਼ਿਕਰ ਗਿਆਨੀ ਗਿਆਨ ਸਿੰਘ "ਪੰਥ ਪ੍ਰਕਾਸ਼" ਵਿਚ ਕਰਦੇ ਹੋਏ ਲਿਖਦੇ ਹਨ:

*ਜਬ ਸਿੰਘੋਂ ਨੇ ਜਸਪਤ ਮਾਰਾ।*
*ਲੁਟਿਓ ਏਮਨਾਬਾਦ ਨਿਹਾਰਾ।*
*ਲਖਪਤ ਜਾਇ ਬਿਜੇ ਖਾਂ ਪਾਸ।*
*ਪਗੜੀ ਸਿਰੋਂ ਉਤਾਰੀ ਖਾਸ।*
*ਕਸਮ ਉਠਾਇ ਕਹਯੋ ਇਮ ਖੀਜ।*
*ਮੈ ਜਬ ਲੌ ਸਿੰਘਹਿ ਨਿਰਬੀਜ।*
*ਨਹਿ ਕਰ ਲੈਹੋ, ਤਬ ਲੌ ਜਾਣ।*
*ਪਗੜੀ ਧਰਨੀ ਸਿਰ ਮੁਹਿ ਆਣ।*

ਲਖਪਤ ਰਾਇ ਨੇ ਪ੍ਰਤਿੱਗਿਆ ਕੀਤੀ ਕਿ ਉਹ ਸਿੱਖਾਂ ਦਾ ਬੀਜ ਨਾਸ ਕਰ ਕੇ ਹੀ ਸਾਹ ਲਵੇਗਾ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ "ਤੇਗ ਖਾਲਸਾ" ਵਿਚ ਲਿਖਦੇ ਹਨ:

ਜਦੋ ਨਾਸ ਕਰ ਲਵਾਂਗਾ ਖਾਲਸੇ ਦਾ ਪਗ ਸਿਰ ਉਤੇ ਤਦੋਂ ਧਰਾਂਗਾ ਮੈਂ।
ਫੌਜ ਦੇ ਮੈਨੂੰ ਏਸੇ ਵਕਤ ਜੰਗੀ ਬੀ ਨਾਸ ਹੁਣ ਸਿੰਘਾਂ ਦਾ ਕਰਾਂਗਾ ਮੈਂ।
ਏਹਨਾਂ ਦੁਖੀ ਕੀਤਾ ਬਾਦਸ਼ਾਹੀ ਤਾਈਂ ਜੜ੍ਹੀ ਇਨ੍ਹਾਂ ਦੀ ਤੇਲ ਹੁਣ ਭਰਾਂਗਾ ਮੈਂ।
ਏਹ ਪੰਥ ਰਚਾਇਆ ਖਤਰੀ ਨੇ ਹੁਣ ਖਤਰੀ ਏਸ ਨੂੰ ਹਰਾਂਗਾ ਮੈਂ।

ਜਦੋਂ ਰਹੇਗਾ ਸਿੰਘ ਦਾ ਨਾਮ ਨਾਹੀਂ ਪਰਤ ਤਦ ਲਾਹੌਰ ਵਿਚ ਵੜਾਂਗਾ ਮੈਂ।
ਭਰੇ ਜੋਰ ਦੇ ਨਾਲ ਕਰਤਾਰ ਸਿੰਘਾ ਦੀਨੀ ਵੈਰੀਆਂ ਦੇ ਨਾਲ ਲੜਾਂਗਾ ਮੈਂ।

ਉਸ ਨੇ ਲਾਹੌਰ ਦੇ ਸੂਬੇਦਾਰ ਯਹੀਆ ਖਾਨ ਦੀ ਸੰਮਤੀ ਨਾਲ ਲਾਹੌਰ ਦੀਆਂ ਫੌਜਾਂ ਨੂੰ ਲਾਮਬੰਦ ਕਰ ਲਿਆ। ਉਸ ਨੇ ਮੁਲਤਾਨ, ਬਹਾਵਲਪੁਰ ਅਤੇ ਜਲੰਧਰ ਤੋਂ ਵੀ ਫੌਜੀ ਮਦਦ ਮੰਗੀ। ਇਸ ਤੋਂ ਇਲਾਵਾ ਪਹਾੜੀ ਰਿਆਸਤਾਂ ਦੇ ਰਾਜਿਆਂ ਨੂੰ ਵੀ ਸੁਚੇਤ ਕਰ ਦਿੱਤਾ ਗਿਆ ਕਿ ਸਿੱਖਾਂ ਨੂੰ ਪਹਾੜਾਂ ਵੱਲ ਨਾ ਆਉਣ ਦਿੱਤਾ ਜਾਵੇ। ਦੀਵਾਨ ਲਖਪਤ ਰਾਇ ਨੇ ਲਾਹੌਰ ਵਿਚ ਵਸਦੇ ਸਾਰੇ ਸਿੱਖਾਂ ਨੂੰ ਫੜ ਕੇ ਕਤਲ ਕਰ ਦੇਣ ਦਾ ਹੁਕਮ ਵੀ ਦੇ ਦਿੱਤਾ। ਸੂਬੇ ਦੇ ਕੁਝ ਸਿਆਣੇ ਅਹਿਲਕਾਰਾਂ, ਜੋ ਸਿੱਖਾਂ ਨਾਲ ਹਮਦਰਦੀ ਰੱਖਦੇ ਸਨ, ਨੇ ਇਕ ਵਫਦ ਬਣਾਇਆ। ਇਸ ਵਫਦ ਵਿਚ ਦੀਵਾਨ ਕੌੜਾ ਮੱਲ, ਦੀਵਾਨ ਲੱਛੀ ਰਾਮ, ਦੀਵਾਨ ਸੂਰਤ ਸਿੰਘ, ਭਾਈ ਦੇਸ ਰਾਜ ਆਦਿ ਸ਼ਾਮਲ ਸਨ। ਇਸ ਵਫਦ ਨੇ ਗੋਸਾਂਈ ਜਗਤ ਭਗਤ ਦੀ ਅਗਵਾਈ ਵਿਚ ਲਖਪਤ ਰਾਇ ਨੂੰ ਬੇਨਤੀ ਕੀਤੀ ਕਿ ਉਹ ਬੇਕਸੂਰ ਸਿੱਖਾਂ ਦਾ ਕਤਲ ਨਾ ਕਰੇ, ਕਿਉਂਕਿ ਉਸ ਦਿਨ ਸੋਮਵਾਰ ਦੀ ਅਮਾਵਸ ਦਾ ਦਿਹਾੜਾ ਸੀ। ਲਖਪਤ ਰਾਇ 'ਤੇ ਉਸ ਵਫਦ ਦੀ ਬੇਨਤੀ ਦਾ ਕੋਈ ਅਸਰ ਨਾ ਹੋਇਆ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਇਸ ਘਟਨਾ ਦਾ ਜ਼ਿਕਰ "ਤੇਗ ਖਾਲਸਾ" ਵਿਚ ਇੰਝ ਕਰਦੇ ਹਨ:

*ਪੈਂਚਾ ਆਖਿਆ ਗਲ ਏਹ ਬਹੁਤ ਮਾੜੀ ਜ਼ੁਲਮ ਕੀਤਿਆਂ ਦੇਸ਼ ਨ ਵਸਿਆ ਏ।*
*ਹਿੰਦੂ ਹੋ ਕੇ ਤੁਸੀਂ ਵਿਚਾਰਦੇ ਨਹੀਂ ਲਕ ਪਾਪ ਉਤੇ ਉਤੇ ਕਾਹਨੂੰ ਕਸਿਆ ਏ।*
*ਏਸ ਪਾਪ ਦਾ ਫਲ ਹੈ ਦੁਖ ਬਹੁਤੇ ਏਹ ਦੀਵਾਨ ਸਾਹਿਬ ਅਸਾਂ ਦਸਿਆ ਏ।*
*ਜੇ ਕਰ ਕਤਲ ਕਰਨੇ ਕਲ੍ਹ ਕਰ ਦਿਹੋ ਅਜ ਸੋਮਵਤੀ ਵੇਖੋ ਮਸਿਆ ਏ।*
*ਪੈਂਚ ਆਖ ਥੱਕੇ ਮਨੀ ਇਕ ਨਾ ਹੀਂ ਨਕ ਚਾੜ੍ਹਕੇ ਤੇ ਸਗੋਂ ਹਸਿਆ ਏ।*
*ਬੁਰੇ ਬੁਰਾਹੀ ਕਰਨ ਕਰਤਾਰ ਸਿੰਘ, ਧਰਮ, ਦੈਯਾ ਪਾਪੀ ਪਾਸੋਂ ਨਸਿਆ ਏ।*

ਉਸ ਨੇ ਨਗਾਰਾ ਵਜਾ ਕੇ ਲੋਕਾਂ ਨੂੰ ਸੂਚਨਾ ਦਿੱਤੀ ਕਿ ਕੋਈ ਵੀ ਵਿਅਕਤੀ "ਗੁਰੂ" ਸ਼ਬਦ ਦਾ ਉਚਾਰਨ ਨਾ ਕਰੇ। ਜੋ ਅਜਿਹਾ ਕਰੇਗਾ ਉਸ ਨੂੰ ਮੌਤ ਦੀ ਸਜ਼ਾ ਦਿੱਤੀ ਜਾਵੇਗੀ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਅਨੁਸਾਰ:

*ਡੌਂਡੀ ਵਿਚ ਲਾਹੌਰ ਫਿਰਾਈ ਸਾਰੇ ਸਿਖ ਗੁਰੂ ਦਾ ਨਾਇ ਸਦਾਇ ਕੋਈ।*
*ਓਹਦਾ ਘਣ ਬਚਾ ਘਾਣੀ ਪੀੜ ਦੇਵਾਂ ਘਰ ਗ੍ਰੰਥ ਜੇ ਲਿਆ ਖੁਲ੍ਹਾਇ ਕੋਈ।*
*ਕਤਲ ਹੋਵੇ ਜਾਂ ਜਾਇਗਾ ਤੁਰਕ ਕੀਤਾ ਜਿਹੜਾ ਗੁਰੂ ਦਾ ਨਾਮ ਸੁਨਾਇ ਕੋਈ।*
*ਰੋੜੀ ਅਜ ਤੋਂ ਆਖਨਾ ਸੁਨੋ ਸਾਰੇ ਗੁੜ ਨਾਮ ਨ ਮੂਲ ਬੁਲਾਇ ਕੋਈ।*
*ਪਹਿਰੇ ਲਾ ਦਿਤੇ ਥਾਂ ਥਾਂ ਉਤੇ ਗੁਰ ਪੁਰਬ ਨ ਹੁਣ ਮਨਾਇ ਕੋਈ।*
*ਪਾਪ ਕਰ ਲੌ ਰਜ ਕਰਤਾਰ ਸਿੰਘਾ ਪਿਛੇ ਕਸਰ ਨਾਹੀਂ ਰਹਿ ਜਾਇ ਕੋਈ।*

ਮਾਰਚ ਮਹੀਨੇ ਦੇ ਸ਼ੁਰੂ ਵਿਚ ਲਖਪਤ ਰਾਇ ਆਪਣੀ ਸੈਨਾ ਦਾ ਵੱਡਾ ਦਲ ਲੈ

ਕੇ ਸਿੱਖਾਂ ਦੀ ਭਾਲ ਵਿਚ ਨਿਕਲ ਪਿਆ। ਸਿੱਖ ਕੋਈ ੧੫ ਹਜ਼ਾਰ ਦੀ ਗਿਣਤੀ ਵਿਚ (ਕਾਹਨੂਵਨ) ਵਿਚ ਲੁਕੇ ਹੋਏ ਸਨ। ਲਖਪਤ ਰਾਇ ਨੇ ਸੰਘਣੇ ਜੰਗਲਾਂ ਨੂੰ ਕਟਵਾਉਣਾ ਤੇ ਫੂਕਣਾ ਸ਼ੁਰੂ ਕਰ ਦਿੱਤਾ। ਸਿੱਖ ਵੇਲੇ-ਕੁਵੇਲੇ ਸ਼ਾਹੀ ਸੈਨਾ 'ਤੇ ਟੁੱਟ ਪੈਂਦੇ ਅਤੇ ਆਪਣੇ ਤਕੜੇ ਹੱਥ ਦਿਖਾ ਕੇ ਫੇਰ ਜੰਗਲਾਂ ਵਿਚ ਜਾ ਲੁਕਦੇ। ਥੋੜ੍ਹੇ ਹੀ ਸਮੇਂ ਵਿਚ ਅਸਲੇ ਅਤੇ ਖਾਦ-ਖੁਰਾਕ ਦੀ ਘਾਟ ਹੋਣ ਲੱਗੀ। ਬਹੁਤ ਸਾਰੇ ਸਿੱਖ ਭੁੱਖ ਅਤੇ ਜ਼ਖ਼ਮਾਂ ਦੀ ਮਾਰ ਨਾ ਸਹਾਰਦੇ ਹੋਏ ਸ਼ਹੀਦ ਹੋਣ ਲੱਗੇ। ਅਖੀਰ ਸਿੱਖਾਂ ਨੇ ਫੈਸਲਾ ਕੀਤਾ ਕਿ ਝੱਲਾ ਵਿਚ ਲੁਕ ਕੇ ਮਰਨ ਨਾਲੋਂ ਦੁਸ਼ਮਣ ਨਾਲ ਜੂਝ ਕੇ ਸ਼ਹੀਦ ਹੋਣਾ ਠੀਕ ਹੈ। ਸਿੱਖ ਝੱਲਾ 'ਚੋਂ ਬਾਹਰ ਨਿਕਲ ਆਏ। ਸਿੱਖਾਂ ਦੇ ਇਕ ਜਥੇ ਨੇ ਜੈਕਾਰਿਆਂ ਦੀ ਗੂੰਜ ਵਿਚ ਲਖਪਤ ਰਾਇ ਦੀ ਫੌਜ ਦਾ ਧਿਆਨ ਆਪਣੇ ਵੱਲ ਖਿੱਚਣਾ ਸ਼ੁਰੂ ਕੀਤਾ ਅਤੇ ਫੌਜਾਂ ਦਾ ਮੁਕਾਬਲਾ ਕਰਨ ਲੱਗੇ। ਦੂਸਰੇ ਪਾਸੇ ਸਿੰਘਾਂ ਨੇ ਬਸੋਲੀ ਵੱਲ ਨੂੰ ਜਾ ਕੇ ਪਹਾੜੀਆਂ ਵਿਚ ਪਨਾਹ ਲੈਣ ਦੀ ਯੋਜਨਾ ਬਣਾਈ। ਸਿੱਖਾਂ ਨੇ ਰਾਵੀ ਦਰਿਆ ਪਾਰ ਕਰ ਕੇ ਜ਼ਿਲ੍ਹਾ ਕਠੂਆ ਦੇ ਪਿੰਡ ਬਸੋਲੀ ਵੱਲ ਨੂੰ ਜਾਣਾ ਸ਼ੁਰੂ ਕਰ ਦਿੱਤਾ। ਸਿੱਖਾਂ ਨੂੰ ਆਉਂਦਿਆਂ ਦੇਖ ਕੇ ਪਹਾੜੀ ਰਾਜਿਆਂ ਦੀਆਂ ਸੈਨਾਵਾਂ ਨੇ ਗੋਲੀਆਂ ਦਾਗਣੀਆਂ ਸ਼ੁਰੂ ਕਰ ਦਿੱਤੀਆਂ। ਗਿਆਨੀ ਗਿਆਨ ਸਿੰਘ ਜੀ "ਪੰਥ ਪ੍ਰਕਾਸ਼" ਵਿਚ ਲਿਖਦੇ ਹਨ:

*ਪਰਬਤ ਦਾਏਂ ਓਰੇ ਬਾਏਂ ਦਰਿਆਉ ਘੋਰ,*
*ਅੱਗਯੋ ਗਿਰੀਸ ਜੋਰ ਆਏ ਸੈਨ ਭਾਰੀਆ।*
*ਖਾਤੇ ਤੁਰਕਾਨੀ ਦਲ ਆਵਤੋ ਤਾਂ ਪਾਇ ਬਲ,*
*ਨਗਰ ਬਸੋਲੀ ਢਿਗ ਬਨੀ ਸਿੰਘੈ ਖਵਾਰੀਆ।*

ਸਿੱਖਾਂ ਨੂੰ ਚਾਰੇ ਪਾਸਿਓਂ ਘੇਰਾ ਪਿਆ ਹੋਣ ਕਾਰਨ ਅਤੇ ਖਾਧ-ਖੁਰਾਕ ਮੁੱਕਣ ਕਾਰਨ ਭਾਰੀ ਮੁਸੀਬਤ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਸੱਜੇ ਪਾਸੇ ਰਾਵੀ, ਪਿੱਛੇ ਫੌਜ, ਸਾਹਮਣੇ ਪਹਾੜੀ ਉੱਪਰੋਂ ਪੱਥਰਾਂ ਤੇ ਗੋਲੀਆਂ ਦੀ ਵਰਖਾ ਹੋ ਰਹੀ ਸੀ। ਨਾ ਰਸਦ, ਨਾ ਪਾਣੀ, ਨਾ ਬਰੂਦ, ਅਤਿ ਦੀ ਥਕਾਵਟ ਅਤੇ ਪਹਾੜਾਂ ਦੀਆਂ ਔਖੀਆਂ ਚੜ੍ਹਾਈਆਂ। ਬਹੁਤ ਸਾਰੇ ਸਿੱਖ ਸ਼ਹੀਦ ਹੋ ਚੁੱਕੇ ਸਨ। ਸਿੰਘਾਂ ਨੇ ਯੋਜਨਾ ਬਣਾਈ ਕਿ ਜਥੇ ਨੂੰ ਤਿੰਨ ਹਿੱਸਿਆਂ ਵਿਚ ਵੰਡ ਲਿਆ ਜਾਵੇ। ਇਕ ਜਥਾ ਪਹਾੜਾਂ ਉੱਪਰ ਚੜ੍ਹਨ ਦੀ ਕੋਸ਼ਿਸ਼ ਕਰੇ, ਦੂਜਾ ਰਾਵੀ ਨੂੰ ਪਾਰ ਕਰੇ ਅਤੇ ਤੀਜਾ ਜਥਾ ਸ. ਸੁੱਖਾ ਸਿੰਘ ਮਾੜੀ ਕੰਬੋ ਦੀ ਅਗਵਾਈ ਵਿਚ ਦੁਸ਼ਮਣਾਂ ਦਾ ਡਟ ਕੇ ਮੁਕਾਬਲਾ ਕਰੇ।

ਰਾਵੀ ਦਾ ਵਹਾਓ ਬਹੁਤ ਤੇਜ਼ ਸੀ। ਡੱਲੇਵਾਲੀਆ ਦੋਵੇਂ ਭਰਾਵਾਂ ਨੇ ਜਦੋਂ ਰਾਵੀ ਵਿਚ ਘੋੜੇ ਠੇਲੇ ਤਾਂ ਉਨ੍ਹਾਂ ਦਾ ਕੋਈ ਥਹੁ ਪਤਾ ਹੀ ਨਹੀਂ ਲੱਗਾ। ਗਿਆਨੀ ਗਿਆਨ ਸਿੰਘ ਜੀ "ਪੰਥ ਪ੍ਰਕਾਸ਼" ਵਿਚ ਲਿਖਦੇ ਹਨ:

*ਗੁਰ ਦਿਆਲ ਸਿੰਘ ਹਰਿ ਦਿਆਲ ਸਿੰਘ ਡੱਲੇ,*
*ਜਥੇਦਾਰ ਲੈ ਅਪਾਰ ਸਿੰਘਨ ਸੰਗਾਰੀਆ।*

*ਬੜੇ ਸੋ ਦਰਿਆਉ ਮਧ ਪਾਣੀ ਬਹੇ ਜੋਰ ਬਧ,*
*ਡੁਬਗੇ ਬਹੁਤ, ਥੋਰੇ ਲਗੇ ਜਾਇ ਪਾਰੀਆ।*
*ਉਤ ਤੈ ਨਿਰਾਸ ਹੋਇ ਜੀਵਨੇ ਕੀ ਆਸ ਖੋਇ,*
*ਕੀਨੇ ਮੁਖ ਦਿਸਾ ਦੋਇ ਸਿੰਘਨ ਵਿਚਾਰ ਹੈ।*

ਰਾਵੀ ਨੂੰ ਲੰਘਣਾ ਬਹੁਤ ਮੁਸ਼ਕਲ ਸੀ, ਸੋ ਰਾਵੀ ਨੂੰ ਪਾਰ ਕਰਨ ਦਾ ਵਿਚਾਰ ਛੱਡ ਕੇ ਇਸ ਜਥੇ ਨੇ ਪਹਾੜ ਪਾਰ ਕਰ ਕੇ ਕੁੱਲੂ ਅਤੇ ਮੰਡੀ ਵੱਲ ਨੂੰ ਨਿਕਲ ਜਾਣ ਦੀ ਯੋਜਨਾ ਬਣਾਈ। ਸਿੱਖਾਂ ਦੇ ਇਕ ਜਥੇ ਨੇ ਹਿੰਮਤ ਕਰ ਕੇ ਲਖਪਤ ਰਾਇ ਦੀ ਫੌਜ ਦੇ ਘੇਰੇ ਨੂੰ ਤੋੜ ਕੇ ਬਿਆਸ ਅਤੇ ਸਤਲੁਜ ਨੂੰ ਪਾਰ ਕਰ ਕੇ ਲੱਖੀ ਜੰਗਲ ਵੱਲ ਨੂੰ ਨਿਕਲ ਜਾਣ ਦੀ ਵਿਉਂਤ ਬਣਾਈ। ਇਸ ਜੱਦੋ-ਜਹਿਦ ਵਿਚ ਸਿੰਘਾਂ ਦੀ ਸ਼ਾਹੀ ਸੈਨਾ ਨਾਲ ਜਬਰਦਸਤ ਭੇੜ ਹੋਈ।

ਸਿੱਖਾਂ ਦੇ ਮੁਖੀਆਂ ਨੇ ਜੰਗੀ ਨੁਕਤਾ-ਨਿਗਾਹ ਤੋਂ ਦੋ ਜਥੇ ਬਣਾਏ। ਇਨ੍ਹਾਂ ਵਿੱਚੋਂ ਜਿਆਦਾਤਰ ਸਿੱਖ ਪੈਦਲ ਸਨ। ਉਨ੍ਹਾਂ ਨੂੰ ਕਾਂਗੜਾ, ਮੰਡੀ ਰਾਹੀਂ ਹੁੰਦੇ ਹੋਏ ਕੀਰਤਪੁਰ ਸਾਹਿਬ ਪੁੱਜਣ ਲਈ ਕਿਹਾ ਗਿਆ। ਦੂਜਾ ਜਥਾ ਘੋੜਸਵਾਰਾਂ ਦਾ ਸੀ। ਇਨ੍ਹਾਂ ਨੂੰ ਦੁਸ਼ਮਣ ਫੌਜਾਂ 'ਤੇ ਜ਼ਬਰਦਸਤ ਹਮਲਾ ਕਰ ਕੇ ਦਰਿਆ ਪਾਰ ਕਰਨ ਲਈ ਕਿਹਾ ਗਿਆ। ਘੋੜ-ਸਵਾਰ ਜਥੇ ਵਿਚ ਸ. ਕਪੂਰ ਸਿੰਘ, ਸ. ਜੱਸਾ ਸਿੰਘ ਅਤੇ ਸ. ਸੁੱਖਾ ਸਿੰਘ ਦੇ ਜਥੇ ਸ਼ਾਹੀ ਸੈਨਾ 'ਤੇ ਕਿਰਪਾਨਾਂ, ਬਰਛਿਆਂ ਨਾਲ ਟੁੱਟ ਪਏ। ਇਹ ਹਮਲਾ ਇਤਨਾ ਜ਼ਬਰਦਸਤ ਸੀ ਕਿ ਲਖਪਤ ਰਾਇ ਅਤੇ ਯਹੀਆ ਖਾਨ ਦਾ ਇੱਕ-ਇੱਕ ਪੁੱਤਰ ਮਾਰਿਆ ਗਿਆ। ਸ. ਸੁੱਖਾ ਸਿੰਘ ਨੇ ਘੋੜਾ ਦੌੜਾ ਕੇ ਹਾਥੀ ਉੱਪਰ ਬੈਠੇ ਲਖਪਤ ਰਾਇ 'ਤੇ ਹਮਲਾ ਕਰਨਾ ਚਾਹਿਆ ਤਾਂ ਇਕ ਗੋਲੀ ਉਸ ਦੀ ਲੱਤ 'ਤੇ ਲੱਗੀ। ਸ. ਸੁੱਖਾ ਸਿੰਘ ਨੇ ਆਪਣੀ ਦਸਤਾਰ 'ਚੋਂ ਕੁਝ ਕੱਪੜਾ ਪਾੜ ਕੇ ਆਪਣੀ ਲੱਤ ਬੰਨ੍ਹ ਲਈ। ਉਸੇ ਸਮੇਂ ਸ. ਜੱਸਾ ਸਿੰਘ ਆਹਲੂਵਾਲੀਆ ਉਸ ਦੀ ਮਦਦ ਲਈ ਆ ਗਿਆ ਅਤੇ ਉਸ ਨੂੰ ਨਾਲ ਲੈ ਕੇ ਦੁਸ਼ਮਣ ਦੀ ਸਫ਼ਾਂ ਨੂੰ ਚੀਰਦਾ ਹੋਇਆ ਸੁਰੱਖਿਅਤ ਜੰਗਲਾਂ ਵੱਲ ਚਲੇ ਗਏ। ਰਾਤ ਸਮੇਂ ਸ. ਸੁੱਖਾ ਸਿੰਘ ਅਤੇ ਸ. ਜੱਸਾ ਸਿੰਘ ਨੇ ਸਿੱਖਾਂ 'ਚ ਉਤਸ਼ਾਹ ਭਰਨ ਲਈ ਜੋਸ਼ ਭਰਪੂਰ ਸ਼ਬਦਾਂ ਨਾਲ ਸੰਬੋਧਨ ਕੀਤਾ। ਸਿੱਖ ਰਾਤ ਸਮੇਂ ਸ. ਲਖਪਤ ਰਾਇ ਦੇ ਖੇਮੇ ਵਿਚ ਜਾ ਵੜੇ ਅਤੇ ਚੰਗੇ ਘੋੜੇ ਅਤੇ ਹਥਿਆਰ ਖੋਹ ਕੇ ਵਾਪਸ ਜੰਗਲਾਂ ਵਿਚ ਆ ਗਏ।

ਸਿੱਖਾਂ ਦਾ ਜਥਾ ਦਰਿਆ ਬਿਆਸ ਵੱਲ ਚੱਲ ਪਿਆ। ਗਰਮੀ ਦਾ ਮਹੀਨਾ, ਰੇਤਲਾ ਮੈਦਾਨ, ਬਿਆਸ ਦਰਿਆ ਤਕ ਪਹੁੰਚਣਾ ਬਹੁਤ ਮੁਸ਼ਕਲ ਸੀ। ਸਿੱਖਾਂ ਨੇ ਕੱਪੜੇ ਉਤਾਰ ਕੇ ਪੈਰਾਂ 'ਤੇ ਬੰਨ੍ਹ ਲਏ ਅਤੇ ਹੌਂਸਲਾ ਕਰਕੇ ਅੱਗੇ ਨੂੰ ਤੁਰਦੇ ਗਏ। ਜਿੱਥੇ ਦਰਿਆ ਵਿਚ ਪਾਣੀ ਘੱਟ ਸੀ, ਸਿੱਖ ਉੱਥੋਂ ਬੇੜੀਆਂ ਰਾਹੀਂ ਦਰਿਆ ਪਾਰ ਕਰ ਕੇ ਸ੍ਰੀ ਹਰਿਗੋਬਿੰਦਪੁਰ ਸਾਹਿਬ ਵੱਲ ਨੂੰ ਤੁਰ ਪਏ। ਕਈ ਦਿਨਾਂ ਦੇ ਭੁੱਖੇ ਸਿੱਖ ਰੋਟੀ

ਪਕਾਉਣ ਲੱਗੇ ਕਿ ਅਦੀਨਾ ਬੇਗ ਨੇ ਆ ਹਮਲਾ ਕੀਤਾ। ਇਸ ਦੇ ਨਾਲ ਸਿੱਖਾਂ ਨੂੰ ਇਹ ਸੂਹ ਵੀ ਮਿਲ ਗਈ ਕਿ ਦੀਵਾਨ ਲਖਪਤ ਰਾਇ ਵੀ ਪਿੱਛਾ ਕਰਦਾ ਆ ਰਿਹਾ ਹੈ। ਇੱਥੇ ਇਨ੍ਹਾਂ ਦੀਆਂ ਝੜਪਾਂ ਅਦੀਨਾ ਬੇਗ ਦੀਆਂ ਫੌਜਾਂ ਨਾਲ ਹੋਈਆਂ, ਜਿਸ ਨੂੰ ਲਾਹੌਰ ਦਰਬਾਰ ਦੀ ਪੁਸਤਪਨਾਹੀ ਹਾਸਲ ਸੀ। ਇੱਥੋਂ ਸਿੱਖ ਮਾਲਵੇ ਵੱਲ ਨੂੰ ਚਲੇ ਗਏ। ਇੱਥੋਂ ਲਖਪਤ ਰਾਇ ਵਾਪਸ ਚਲਾ ਗਿਆ ਅਤੇ ਰਸਤੇ ਵਿਚ ਸਿੱਖਾਂ ਨੂੰ ਲੱਭ-ਲੱਭ ਕੇ ਸ਼ਹੀਦ ਕਰਨਾ ਸ਼ੁਰੂ ਕਰ ਦਿੱਤਾ। ਉਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪਵਿੱਤਰ ਬੀੜਾਂ ਨੂੰ ਅਗਨ-ਭੇਂਟ ਕਰ ਕੇ ਸਿੱਖਾਂ ਦੇ ਧਾਰਮਿਕ ਅਸਥਾਨਾਂ ਦਾ ਭਾਰੀ ਨੁਕਸਾਨ ਕੀਤਾ। ਖੁਸ਼ਵੰਤ ਰਾਏ ਸਿੱਖਾਂ ਉੱਪਰ ਟੁੱਟੇ ਇਸ ਮੁਸੀਬਤਾਂ ਦੇ ਪਹਾੜ ਦਾ ਜ਼ਿਕਰ ਕਰਦਿਆਂ ਲਿਖਦਾ ਹੈ ਕਿ:

"ਲਖਪਤ ਰਾਇ ਨੇ ਸਿੰਘਾਂ ਦੇ ਬਚ ਕੇ ਨਿਕਲਣ ਦੇ ਸਾਰੇ ਰਸਤੇ ਬੰਦ ਕਰ ਦਿੱਤੇ। ਉਸ ਨੇ ਗੁਫਾਵਾਂ ਤੇ ਹੋਰ ਲੁਕਵੀਆਂ ਥਾਂਵਾਂ ਤੋਂ ਸਿੰਘਾਂ ਨੂੰ ਪਕੜ ਕੇ ਸ਼ਹੀਦ ਕਰ ਦਿੱਤਾ ਜਾਂ ਕੈਦ ਕਰ ਲਿਆ। ਉਸ ਨੇ ਕੈਦ ਕੀਤੇ ਸਿੰਘਾਂ ਦੀਆਂ ਕੇਸਾਂ ਸਣੇ ਖੋਪਰੀਆਂ ਉਤਰਵਾਈਆਂ ਅਤੇ ਅਨੇਕਾਂ ਤਸੀਹੇ ਦੇ ਕੇ ਸ਼ਹੀਦ ਕੀਤਾ। ਮਿਲਟਰੀ ਦੇ ਫੌਜੀ ਸਿੰਘਾਂ ਦੀ ਭਾਲ ਵਿਚ ਇਧਰ-ਉਧਰ ਨਿਕਲਦੇ ਅਤੇ ਜਿਥੇ ਵੀ ਕੋਈ ਸਿੰਘ ਮਿਲਦਾ ਉਸ ਨੂੰ ਖਤਮ ਕਰ ਦਿੱਤਾ ਜਾਂਦਾ। ਲਖਪਤ ਰਾਇ ਨੇ ਇਕ ਸਿੰਘ ਦੇ ਸਿਰ ਦੀ ਕੀਮਤ ਪੰਜ ਰੁਪੈ ਰੱਖੀ।"

ਇਸ ਜੰਗ ਵਿਚ ਸੱਤ ਹਜ਼ਾਰ ਦੇ ਲੱਗਭਗ ਸਿੱਖ ਸ਼ਹੀਦੀ ਪਾ ਗਏ ਅਤੇ ਤਿੰਨ ਹਜ਼ਾਰ ਦੇ ਨੇੜੇ ਗ੍ਰਿਫ਼ਤਾਰ ਕਰ ਲਏ ਗਏ। ਗ੍ਰਿਫ਼ਤਾਰ ਕੀਤੇ ਗਏ ਸਿੰਘਾਂ ਨੂੰ ਲਾਹੌਰ ਦੇ ਦਿੱਲੀ ਗੇਟ ਵੱਲ ਨਖ਼ਾਸ ਚੌਂਕ ਵਿਚ ਸ਼ਰ-ਏ-ਆਮ ਸ਼ਹੀਦ ਕਰ ਦਿੱਤਾ ਗਿਆ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ "ਜੌਹਰ ਖਾਲਸਾ" ਵਿਚ ਲਿਖਦੇ ਹਨ ਕਿ:

*ਕਹਿਰ ਵਰਤਯਾ ਸਿੰਘਾਂ ਤੇ ਬੜਾ ਭਾਰਾ।*
*ਚੱਲੀ ਕਹਿਰ ਦੀ ਇਥੇ ਤਲਵਾਰ ਭਾਈ।*
*ਬਹੁਤ ਸਿੰਘ ਸ਼ਹੀਦੀਆਂ ਪਾ ਗਏ,*
*ਕੀਤੀ ਗਿਣਤੀ ਸੱਤ ਹਜ਼ਾਰ ਭਾਈ।*
*ਬਾਕੀ ਜ਼ਖ਼ਮ ਤੋਂ ਬਿਨਾਂ ਨਾ ਕੋਈ ਖਾਲੀ,*
*ਜੂਝ ਗਏ ਪੈਦਲ ਅਸਵਾਰ ਭਾਈ।*

ਇਤਨੇ ਜ਼ੁਲਮ ਨਾਲ ਵੀ ਉਹ ਸਿੱਖਾਂ ਦੇ ਉਤਸ਼ਾਹ ਨੂੰ ਦਬਾ ਨਹੀਂ ਸੀ ਸਕਿਆ। ਸੰਨ ੧੭੪੭ ਈ: ਵਿਚ ਵੈਸਾਖੀ ਵਾਲੇ ਦਿਨ ਸ੍ਰੀ ਅੰਮ੍ਰਿਤਸਰ ਵਿਖੇ ਸਿੱਖਾਂ ਦਾ ਇਕੱਠ ਹੋਇਆ ਅਤੇ ਮਤਾ ਪਾਸ ਕੀਤਾ ਗਿਆ ਕਿ ਸ੍ਰੀ ਅੰਮ੍ਰਿਤਸਰ ਵਿਚ ਆਪਣੇ-ਆਪ ਨੂੰ ਸੁਰੱਖਿਅਤ ਰੱਖਣ ਲਈ ਕਿਲ੍ਹੇ ਦੀ ਉਸਾਰੀ ਕਰਵਾਈ ਜਾਵੇ। ਇਹ ਕਿਲ੍ਹਾ ਹੀ ਬਾਅਦ ਵਿਚ "ਰਾਮਰੌਣੀ" ਦੇ ਨਾਂ ਨਾਲ ਪ੍ਰਸਿੱਧ ਹੋਇਆ ਸੀ। ■

# ਖਾਲਸਾ ਰਾਜ ਦਾ ਬਹਾਦਰ ਯੋਧਾ : ਸਰਦਾਰ ਹਰੀ ਸਿੰਘ ਨਲੂਆ

*-ਬੀਬੀ ਰਜਵੰਤ ਕੌਰ**

ਸੰਸਾਰ ਵਿਚ ਸਭ ਤੋਂ ਵੱਧ ਬਹਾਦਰ ਤੇ ਸ਼ਹੀਦ ਪੈਦਾ ਕਰਨ ਦਾ ਮਾਣ ਖਾਲਸਾ ਕੌਮ ਨੂੰ ਪ੍ਰਾਪਤ ਹੈ ਅਤੇ ਇਨ੍ਹਾਂ ਬਹਾਦਰਾਂ ਤੇ ਸ਼ਹੀਦਾਂ ਦਾ ਜੀਵਨ-ਇਤਿਹਾਸ ਖਾਲਸਾ ਕੌਮ ਦੀ ਜਿੰਦ-ਜਾਨ ਹੈ। ਦੇਸ਼ ਦੀ ਅਜ਼ਾਦੀ ਅਤੇ ਤਰੱਕੀ ਲਈ ਯੁੱਧ ਜਾਂ ਮਿਹਨਤ ਕਰਦਿਆਂ ਹੋਇਆਂ ਮਰਨ ਵਾਲੇ ਵਿਅਕਤੀ ਨੂੰ "ਸ਼ਹੀਦ-ਏ-ਵਤਨ" ਕਿਹਾ ਜਾਂਦਾ ਹੈ ਤੇ ਇਹੋ ਜਿਹੇ ਸ਼ਹੀਦਾਂ ਦੀ ਖਾਲਸਾ ਕੌਮ ਵਿਚ ਕਮੀ ਨਹੀਂ।

ਮਹਾਰਾਜਾ ਰਣਜੀਤ ਸਿੰਘ ਦੇ ਕਾਇਮ ਕੀਤੇ "ਖਾਲਸਾ ਰਾਜ" ਵਿਚ ਅਨੇਕਾਂ ਸ਼ੇਰ-ਦਿਲ, ਸਿਰ-ਲੱਥ, ਬਹਾਦਰ, ਦਲੇਰ, ਸੂਰਮਿਆਂ ਦੀ ਗੱਲ ਕਰੀਏ ਤਾਂ ਸਾਰੇ ਇਕ ਤੋਂ ਇਕ ਵੱਧ ਕੇ ਹਨ, ਜਿਨ੍ਹਾਂ ਸੂਰਮਿਆਂ ਨੇ ਦੁਸ਼ਮਣ ਦੀ ਸੈਨਾ ਵਿਚ ਇਕੱਲੇ ਰਹਿ ਜਾਣ 'ਤੇ ਵੀ ਮੈਦਾਨ ਨਹੀਂ ਛੱਡਿਆ, ਸਗੋਂ ਦੁਸ਼ਮਣ ਦਾ ਬਹਾਦਰੀ ਨਾਲ ਡਟ ਕੇ ਮੁਕਾਬਲਾ ਕੀਤਾ ਤੇ ਖਾਲਸਾ ਰਾਜ ਦੇ ਇਤਿਹਾਸ ਨੂੰ ਆਪਣੇ ਲਹੂ ਨਾਲ ਸਿੰਜ ਕੇ ਪ੍ਰਫੁਲਿਤ ਕੀਤਾ। ਇਨ੍ਹਾਂ ਬਹਾਦਰ ਯੋਧਿਆਂ ਦਾ ਜ਼ਿਕਰ ਹਮੇਸ਼ਾਂ ਹੁੰਦਾ ਰਹੇਗਾ ਤੇ ਸਿੱਖ ਕੌਮ ਨੂੰ ਇਨ੍ਹਾਂ 'ਤੇ ਸਦਾ ਮਾਣ ਵੀ ਰਹੇਗਾ। ਮਹਾਰਾਜਾ ਦੀ ਫੌਜ ਵਿਚ ਸਰਦਾਰ ਹਰੀ ਸਿੰਘ ਨਲੂਆ ਇਕ ਅਜਿਹਾ ਯੋਧਾ ਸੀ ਜੋ ਹਮੇਸ਼ਾਂ ਸਿੱਖ ਇਤਿਹਾਸ ਵਿਚ ਚਮਕਦਾ ਹੀਰਾ ਬਣ ਕੇ ਪੇਸ਼ ਹੁੰਦਾ ਰਹੇਗਾ। ਕਾਦਰਯਾਰ ਆਪਣੀਆਂ "ਸੀਹਰਫੀਆਂ" ਵਿਚ ਲਿਖਦਾ ਹੈ :

*ਰਣਜੀਤ ਸਿੰਘ ਸਰਦਾਰ ਦੇ ਅਫਸਰਾਂ ਨੂੰ,*
*ਡਿੱਠਾ ਨਜ਼ਰ ਮੈਂ ਪਾ ਕੇ ਸਾਰਿਆਂ ਵਿਚ।*
*ਕਾਦਰਯਾਰ ਬਹਾਦਰਾਂ ਵਿਚ ਚਮਕੇ,*
*ਹਰੀ ਸਿੰਘ ਜਿਉਂ ਚੰਨ ਤਾਰਿਆਂ ਵਿਚ।*

ਸਰਦਾਰ ਹਰੀ ਸਿੰਘ ਨਲੂਆ ਦਾ ਜਨਮ ਸ਼ੁਕਰਚੱਕੀਆ ਮਿਸਲ ਦੇ ਕੁਮੇਦਾਨ ਸਰਦਾਰ ਗੁਰਦਿਆਲ ਸਿੰਘ (ਉੱਪਲ ਖੱਤਰੀ) ਦੇ ਘਰ ਮਾਤਾ ਧਰਮ ਕੌਰ ਦੀ ਕੁੱਖੋਂ ੧੭੯੧ ਈ: ਨੂੰ ਗੁਜਰਾਂਵਾਲਾ ਵਿਚ ਹੋਇਆ। ਆਪ ਜੀ ਆਪਣੇ ਮਾਤਾ ਪਿਤਾ ਦੇ ਇਕਲੌਤੇ ਪੁੱਤਰ ਸਨ। ਸੰਨ ੧੭੯੮ ਈ: ਵਿਚ ਆਪ ਸੱਤ ਸਾਲ ਦੇ ਸਨ ਕਿ ਆਪ ਜੀ ਦੇ ਪਿਤਾ ਦਾ ਦੇਹਾਂਤ ਹੋ ਗਿਆ। ਆਪ ਜੀ ਦੀ ਮਾਤਾ ਧਰਮ ਕੌਰ ਸਰਦਾਰ ਹਰੀ ਸਿੰਘ ਨੂੰ ਨਾਲ ਲੈ ਕੇ ਆਪਣੇ ਭਰਾ ਕੋਲ ਚਲੇ ਗਏ ਤੇ ਉੱਥੇ ਆਪ ਜੀ ਦੀ ਪਰਵਰਿਸ਼ ਹੋਈ। ਪ੍ਰਸਿੱਧ ਸਮਕਾਲੀ ਲੇਖਕ ਹਮੀਦੁੱਲਾ ਸ਼ਾਹਬਾਦੀ 'ਕਸ਼ਮੀਰੀ' ਆਪਣੀ ਪੁਸਤਕ "ਅਕਬਰਨਾਮਾ" ਵਿਚ ਲਿਖਦੇ ਹਨ ਕਿ ਸਰਦਾਰ ਹਰੀ ਸਿੰਘ ਨਲੂਆ ਸ਼ਕਲੋਂ ਸੁਹਣਾ, ਦਿਲ ਦਾ ਦਲੇਰ, ਲਾਸਾਨੀ ਸ਼ਖ਼ਸੀਅਤ ਦਾ ਮਾਲਕ ਤੇ ਅਦੁੱਤੀ

*ਗੁਰਮਤਿ ਲੈਕਚਰਾਰ, ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ-੧੪੩੦੦੧, ਮੋ: ੮੧੪੬੬-੫੦੪੪੯

ਰੁਅਬ ਵਾਲਾ ਸੀ। ਸਰਦਾਰ ਹਰੀ ਸਿੰਘ ਦੇ ਜ਼ਾਤੀ ਗੁਣ, ਕਰਮ ਤੇ ਸੁਭਾਅ ਬਾਰੇ ਲਿਖਦੇ ਹਨ ਕਿ ਤਿੱਖੇ ਨੈਣ ਨਕਸ਼, ਰੰਗ ਗੋਰਾ, ਕੱਦ ਸਮੱਧਰ, ਨਾ ਬਹੁਤਾ ਉੱਚਾ ਤੇ ਨਾ ਛੋਟਾ, ਸਰੀਰਿਕ ਤੌਰ 'ਤੇ ਫੁਰਤੀਲਾ, ਅਕਲ ਦਾ ਤੇਜ਼ ਤੇ ਇਲਮ-ਹੁਨਰ ਦਾ ਧਨੀ, ਸ਼ਸਤਰ-ਅਸਤਰ ਵਿੱਦਿਆ ਵਿਚ ਪੂਰੀ ਤਰ੍ਹਾਂ ਨਿਪੁੰਨ, ਆਚਰਨ ਦਾ ਉੱਚਾ-ਸੁੱਚਾ, ਸਤਿਸੰਗੀ, ਵਿਦਵਾਨਾਂ ਦਾ ਪ੍ਰੇਮੀ, ਦੇਸ਼-ਵਿਦੇਸ਼ ਦੀ ਸਿਆਸੀ ਹਾਲਤ ਤੋਂ ਜਾਣੂ, ਦੇਸ਼-ਕੌਮ ਦੀ ਸੇਵਾ ਦੇ ਜਜ਼ਬੇ ਵਾਲਾ, ਰਾਜਨੀਤਿਕ ਕੰਮਾਂ ਦਾ ਮਾਹਿਰ, ਮੂੰਹੋਂ ਬੋਲ ਕੇ ਦੁਸ਼ਮਣ ਦੀ ਜਾਨ ਕੱਢ ਲੈਣ ਵਾਲਾ, ਜੀਵਨ ਦੇ ਹਰ ਪੱਖ ਤੋਂ ਪੂਰਾ, ਚੰਗੇ ਘੋੜੇ ਦਾ ਸ਼ਾਹ-ਸਵਾਰ, ਮਿੱਠ ਬੋਲੜਾ ਤੇ ਸਿੱਖ ਰਾਜ ਦਾ ਇਕ ਵਫਾਦਾਰ ਯੋਧਾ ਜਰਨੈਲ ਸੀ।

੧੪-੧੫ ਸਾਲ ਦੀ ਉਮਰ ਵਿਚ ਉਸ ਨੇ ਸਾਰੇ ਜੰਗੀ ਕਰਤਬਾਂ ਵਿਚ ਪੂਰੀ ਜਾਣਕਾਰੀ ਪ੍ਰਾਪਤ ਕਰ ਲਈ ਸੀ। ਜਿੱਥੇ ਉਹ ਨੇਜ਼ਾਬਾਜੀ ਤੇ ਸ਼ਮਸ਼ੇਰਜਨੀ ਵਿਚ ਆਪਣੀ ਨਜ਼ੀਰ ਆਪ ਸੀ, ਉੱਥੇ ਉਹ ਤੀਰ ਤੇ ਬੰਦੂਕ ਨਾਲ ਗੋਲੀ ਦਾ ਸਹੀ ਨਿਸ਼ਾਨਾ ਲਾਉਣ ਵਿਚ ਵੀ ਬਹੁਤ ਮਾਹਿਰ ਸੀ। ਖਾਲਸਾ ਦਰਬਾਰ, ਲਾਹੌਰ ਦੇ ਸਰਦਾਰਾਂ ਦੇ ਮੁਕਾਬਲੇ ਸਰਦਾਰ ਹਰੀ ਸਿੰਘ ਪੰਜਾਬੀ, ਉਰਦੂ, ਫ਼ਾਰਸੀ ਤੇ ਪਸ਼ਤੋ ਭਾਸ਼ਾਵਾਂ ਵਿਚ ਨਿਪੁੰਨ ਸੀ। ਇਸੇ ਇਲਮੀਅਤ ਤੇ ਖ਼ਾਨਦਾਨੀ ਖ਼ੂਬੀ ਦੇ ਕਾਰਨ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਆਪ ਦੀ ਦਿਲੋਂ ਕਦਰ ਕਰਦੇ ਸਨ। ਜਦ ਕਦੇ ਵੀ ਲਾਹੌਰ ਦਰਬਾਰ ਵੱਲੋਂ ਅੰਗਰੇਜ਼ੀ ਸਰਕਾਰ ਪਾਸ ਕੋਈ ਮਿਸ਼ਨ ਜਾ ਡੈਲੀਗੇਸ਼ਨ ਭੇਜਿਆ ਜਾਂਦਾ ਤਾਂ ਸਰਦਾਰ ਹਰੀ ਸਿੰਘ ਨੂੰ ਪ੍ਰਮੁੱਖ ਆਗੂ ਨਿਯੁਕਤ ਕੀਤਾ ਜਾਂਦਾ ਸੀ। ਸੰਨ ੧੮੩੧ ਈ: ਵਿਚ ਰੋਪੜ ਮੁਲਾਕਾਤ ਦੇ ਸਮੇਂ ਬਾਰੇ ਇਤਿਹਾਸ ਵਿੱਚੋਂ ਕਈ ਹਵਾਲੇ ਮਿਲਦੇ ਹਨ। ਰਾਜਾ ਧਿਆਨ ਸਿੰਘ ਤੇ ਗੁਲਾਬ ਸਿੰਘ ਡੋਗਰੇ ਘੱਟ ਪੜ੍ਹੇ ਲਿਖੇ ਹੋਣ ਕਰਕੇ ਅਜਿਹੇ ਕੰਮਾਂ ਲਈ ਨਹੀਂ ਚੁਣੇ ਜਾਂਦੇ ਸਨ। ਆਪ ਦੀ ਯੋਗਤਾ ਤੇ ਕਾਰਜ-ਪ੍ਰਾਇਣਤਾ ਦੇ ਕਾਰਨ ਹੀ ਮਹਾਰਾਜਾ ਆਪ ਦੀ ਦਿਲੋਂ ਕਦਰ ਕਰਦੇ ਸਨ।

ਖਾਲਸਾ ਕੌਮ ਦੇ ਬੱਚਿਆਂ ਦੀ ਉਨਤੀ ਤੇ ਨੌਜੁਆਨਾਂ ਦੇ ਦਿਲ ਵਧਾਉਣ ਲਈ ਮਹਾਰਾਜਾ ਸ਼ੇਰ-ਏ-ਪੰਜਾਬ, ਪੰਜਾਬ ਦੀ ਰਾਜਧਾਨੀ ਲਾਹੌਰ ਵਿਚ ਬਸੰਤ ਪੰਚਮੀ 'ਤੇ ਦਸ ਦਿਨਾਂ ਦਾ ਦਰਬਾਰ ਲਗਾਇਆ ਕਰਦੇ ਸਨ, ਜਿਸ ਵਿਚ ਸਾਰੇ ਪੰਜਾਬ ਦੇ ਨੌਜੁਆਨ ਬਹਾਦਰੀ ਦੇ ਕਰਤਬ ਤੇ ਜਿਸਮਾਨੀ ਤਾਕਤ ਦੇ ਕਮਾਲ ਪੇਸ਼ ਕਰਦੇ ਸਨ। ਕਾਮਯਾਬ ਹੋਣ ਵਾਲਿਆਂ ਨੂੰ ਨਕਦ ਇਨਾਮ ਤੋਂ ਇਲਾਵਾ ਆਪਣੀ ਫੌਜ ਦੀ "ਬੱਚਾ ਪਲਟਨ" ਵਿਚ ਭਰਤੀ ਕਰ ਲਿਆ ਜਾਂਦਾ ਸੀ। ੧੮੦੫ ਈ: ਦੇ ਬਸੰਤ ਦਰਬਾਰ ਵਿਚ ਸਰਦਾਰ ਹਰੀ ਸਿੰਘ ਨੇ ਸ਼ਮਸ਼ੇਰਜਣੀ ਤੇ ਘੋੜ ਸਵਾਰੀ ਸਮੇਤ ਹੋਰ ਕਈ ਕਰਤਬ ਮਹਾਰਾਜਾ ਅੱਗੇ ਪੇਸ਼ ਕੀਤੇ। ਸ਼ੇਰ-ਏ-ਪੰਜਾਬ ਆਪ ਦੇ ਇਹ ਗੁਣ ਵੇਖ ਕੇ ਬੜੇ ਪ੍ਰਭਾਵਿਤ ਹੋਏ ਤੇ ਆਪਣੇ ਕੋਲ ਬੁਲਾ ਕੇ ਆਪਣਾ ਬਹੁਮੁੱਲਾ ਕੈਂਠਾ ਸਰਦਾਰ ਹਰੀ ਸਿੰਘ ਦੇ ਗਲ ਵਿਚ ਪਾ ਦਿੱਤਾ। ਜਦੋਂ ਮਹਾਰਾਜਾ ਨੇ ਘਰਾਣੇ ਦੀ ਪੁੱਛ-ਗਿੱਛ ਕੀਤੀ ਤਾਂ ਅਹਿਲਕਾਰਾਂ ਨੇ ਦੱਸਿਆ ਕਿ ਇਹ ਨੌਜੁਆਨ ਬਹਾਦਰ ਸ਼ੁਕਰਚੱਕੀਆ ਮਿਸਲ ਦੇ ਕੁਮੇਦਾਨ ਸਰਦਾਰ ਗੁਰਦਿਆਲ ਸਿੰਘ (ਉੱਪਲ) ਦਾ ਪੁੱਤਰ ਹੈ। ਇਹ ਸੁਣ ਕੇ

ਮਹਾਰਾਜਾ ਨੂੰ ਬੜੀ ਖੁਸ਼ੀ ਹੋਈ। ਉਸੇ ਵਕਤ ਸਰਦਾਰ ਹਰੀ ਸਿੰਘ ਨੂੰ ਆਪਣੀ ਹਜ਼ੂਰੀ ਖ਼ਿਦਮਤਗਾਰ ਨਿਯੁਕਤ ਕਰ ਲਿਆ।

ਖਾਲਸਾ ਦਰਬਾਰ ਵਿਚ ਕੁਝ ਮਹੀਨਿਆਂ ਬਾਅਦ ਆਪ ਇਕ ਦਿਨ ਮਹਾਰਾਜਾ ਨਾਲ ਸ਼ਿਕਾਰ ਖੇਡਣ ਗਏ। ਸ਼ਿਕਾਰਗਾਹ ਵਿਚ ਵੜ੍ਹਦਿਆਂ ਹੀ ਇਕ ਸ਼ੇਰ ਛਲਾਂਗ ਲਗਾ ਕੇ ਸਰਦਾਰ ਹਰੀ ਸਿੰਘ ਵੱਲ ਲਪਕ ਗਿਆ। ਸਰਦਾਰ ਹਰੀ ਸਿੰਘ ਨੇ ਦ੍ਰਿੜ੍ਹ ਇਰਾਦੇ ਨਾਲ ਦੋਹਾਂ ਹੱਥਾਂ ਨਾਲ ਸ਼ੇਰ ਨੂੰ ਜਬਾੜੇ ਤੋਂ ਫੜ ਕੇ ਦੂਰ ਭੁਆਟਣੀ ਦੇ ਕੇ ਸੁੱਟਿਆ ਤੇ ਝੱਟ ਨਾਲ ਆਪਣੀ ਕਿਰਪਾਨ ਮਿਆਨ ਵਿੱਚੋਂ ਕੱਢ ਕੇ ਸ਼ੇਰ ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ। ਇਸ ਸਮੇਂ ਮਹਾਰਾਜਾ ਨਾਲ ਪੰਡਤ ਬਿਹਾਰੀ ਦਰਬਾਰੀ ਚਿੱਤਰਕਾਰ ਵੀ ਮੌਜੂਦ ਸੀ। ਉਸ ਨੇ ਮਹਾਰਾਜਾ ਦੇ ਹੁਕਮ ਨਾਲ ਸਰਦਾਰ ਹਰੀ ਸਿੰਘ ਦੀ ਸ਼ੇਰ ਨਾਲ ਲੜਾਈ ਦੀ ਤਸਵੀਰ ਤਿਆਰ ਕੀਤੀ, ਜਿਸ ਦੇ ਦੋ ਉਤਾਰੇ ਸਰਦਾਰ ਹਰੀ ਸਿੰਘ ਨੂੰ ਮਹਾਰਾਜਾ ਨੇ ਦਿੱਤੇ। ਇਨ੍ਹਾਂ ਵਿੱਚੋਂ ਇੱਕ ਚਿੱਤਰ ਸਰਦਾਰ ਹਰੀ ਸਿੰਘ ਨੇ ਜਗਤ ਪ੍ਰਸਿੱਧ ਯਾਤਰੀ ਬੈਰਨ ਹੂਗਲ ਨੂੰ ੮ ਜਨਵਰੀ, ੧੮੨੧ ਈ: ਨੂੰ ਦਿੱਤਾ, ਜਿਸ ਨੂੰ ਦੇਖ ਕੇ ਉਹ ਬੜਾ ਪ੍ਰਸੰਨ ਹੋਇਆ। ਮਹਾਰਾਜਾ ਨੇ ਖੁਸ਼ ਹੋ ਕੇ ਸਰਦਾਰ ਹਰੀ ਸਿੰਘ ਨੂੰ "ਨਲਵਾ" ਦੀ ਉਪਾਧੀ ਦਿੱਤੀ ਤੇ ਆਪਣੀ ਸ਼ੇਰ-ਦਿਲ ਰਜਮੰਟ ਦਾ "ਸਰਦਾਰ-ਏ-ਆਹਲਾ" ਮੁਕੱਰਰ ਕਰ ਕੇ ਅੱਠ ਸੌ ਸਵਾਰ ਤੇ ਪੈਦਲ ਸੈਨਾ ਦਾ ਅਫ਼ਸਰ ਨਿਯੁਕਤ ਕਰ ਦਿੱਤਾ। ਆਪ ਆਪਣੀ ਯੋਗਤਾ ਤੇ ਅਦੁੱਤੀ ਕਾਰਨਾਂ ਕਰਕੇ ਨਾ ਕੇਵਲ ਖਾਲਸਾ ਫੌਜ ਦੇ "ਕਮਾਂਡਰ-ਇਨ-ਚੀਫ਼" ਦੇ ਮਹਾਨ ਉੱਚੇ ਅਹੁਦੇ 'ਤੇ ਪਹੁੰਚੇ, ਬਲਕਿ ਕਸ਼ਮੀਰ, ਹਜ਼ਾਰਾ ਤੇ ਪਿਸ਼ਾਵਰ ਦੇ ਗਵਰਨਰ ਵੀ ਬਣੇ। ਸਰਦਾਰ ਨਲਵਾ ਨੇ ਪਿਸ਼ਾਵਰ ਤੇ ਕਸ਼ਮੀਰ ਤੋਂ ਆਪਣੇ ਨਾਮ ਦੇ "ਹਰੀ ਸਿੰਘੀਏ ਸਿੱਕੇ" ਜਾਰੀ ਕੀਤੇ, ਜੋ ਖਾਲਸਾ ਰਾਜ ਦੀ ਸਮਾਪਤੀ ਤੋਂ ਕਈ ਵਰ੍ਹੇ ਬਾਅਦ ਤਕ ਵੀ ਚੱਲਦੇ ਰਹੇ।

੧੮੦੭ ਈ: ਵਿਚ ਸਰਦਾਰ ਹਰੀ ਸਿੰਘ ਨਲੂਆ ਨੇ ਕਸੂਰ ਦੀ ਜੰਗ ਵਿਚ ਬਹਾਦਰੀ ਤੇ ਜੰਗੀ ਚਾਲਾਂ ਨਾਲ ਜਿੱਤ ਪ੍ਰਾਪਤ ਕੀਤੀ। ਕਸੂਰ ਦਾ ਨਵਾਬ ਕੁਤਬਦੀਨ ਖਾਨ ਕਸੂਰੀਆ, ਨਵਾਬ ਮੁਜ਼ਫਰ ਖਾਨ ਨਾਲ ਮਿਲ ਕੇ ਖਾਲਸਾ ਰਾਜ ਵਿਰੁੱਧ ਜੰਗੀ ਤਿਆਰੀ ਕਰ ਰਿਹਾ ਸੀ। ਮਹਾਰਾਜਾ ਦੇ ਕਹਿਣ 'ਤੇ ਫਕੀਰ ਅਜੀਜ਼ੂਦੀਨ ਤੇ ਸ. ਫਤਿਹ ਸਿੰਘ ਕਾਲਿਆਂ ਵਾਲੇ ਨੂੰ ਜੰਗ ਦੇ ਖ਼ੂਨ-ਖਰਾਬੇ ਬਾਰੇ ਸਮਝਾਇਆ ਪਰੰਤੂ ਉਲਟਾ ਉਸ ਨੇ ਬਦਸਲੂਕੀ ਕੀਤੀ। ਮਹਾਰਾਜਾ ਨੇ ਫੌਜ ਨੂੰ ਕੂਚ ਕਰਨ ਦਾ ਹੁਕਮ ਦਿੱਤਾ। ਸਰਦਾਰ ਹਰੀ ਸਿੰਘ ਨਲੂਆ ਆਪਣੀ ਸ਼ੇਰ-ਦਿਲ ਰਜਮੈਂਟ ਸਮੇਤ ਨੌਸ਼ਹਿਰੇ ਪਹੁੰਚ ਗਿਆ। ੧੦ ਫਰਵਰੀ, ੧੮੦੭ ਈ: ਨੂੰ ਹਮਲਾ ਕੀਤਾ ਗਿਆ। ੨੭ ਫਰਵਰੀ ਤਕ ਆਪਸੀ ਗੋਲਾਬਾਰੀ ਹੁੰਦੀ ਰਹੀ। ਅਖੀਰ ੨੭ ਫਰਵਰੀ ਨੂੰ ਸਰਦਾਰ ਹਰੀ ਸਿੰਘ ਨੇ ਕਿਲ੍ਹੇ ਦੀਆਂ ਕੰਧਾਂ ਹੇਠ ਬਾਰੂਦ ਭਰ ਕੇ ਅੱਗ ਲਗਾ ਦਿੱਤੀ। ਗਾਜ਼ੀ ਸੈਨਾ ਕਿਲ੍ਹਾ ਛੱਡ ਕੇ ਨੱਸ ਗਈ ਤੇ ਖਾਲਸਾ ਫੌਜ ਨੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ੨੮ ਫਰਵਰੀ ਨੂੰ ਮਹਾਰਾਜਾ ਨੇ ਦਰਬਾਰ ਲਗਾ ਕੇ ਕਸੂਰ ਦੀ ਫਤਿਹ ਵਿਚ ਪ੍ਰਦਰਸ਼ਨ ਕਰਨ ਵਾਲਿਆਂ ਨੂੰ ਜਾਗੀਰਾਂ ਤੇ ਤਰੱਕੀਆਂ ਦਿੱਤੀਆਂ। ਸਰਦਾਰ ਹਰੀ ਸਿੰਘ ਨਲੂਆ

ਦੀ ਬਹਾਦਰੀ ਦੀ ਭਰੇ ਦਰਬਾਰ ਵਿਚ ਪ੍ਰਸ਼ੰਸਾ ਕਰਦਿਆਂ ਤੀਹ ਹਜ਼ਾਰ ਰੁਪਏ ਸਾਲਾਨਾ ਜਾਗੀਰ ਬਖ਼ਸ਼ ਕੇ ੮੦੦ ਸਵਾਰਾਂ ਦਾ ਕਮਾਂਡਰ ਮੁਕੱਰਰ ਕਰ ਦਿੱਤਾ।

ਸੰਨ ੧੮੧੦ ਈ: ਵਿਚ ਸਰਦਾਰ ਹਰੀ ਸਿੰਘ ਨੇ ਮੁਲਤਾਨ ਦੇ ਸ਼ਾਸਕ ਨਵਾਬ ਮੁਜ਼ੱਫਰ ਖਾਨ ਨੂੰ ਹਰਾ ਕੇ ਮੁਲਤਾਨ 'ਤੇ ਜਿੱਤ ਪ੍ਰਾਪਤ ਕੀਤੀ। ਇਸ ਜੰਗ ਵਿਚ ਸਰਦਾਰ ਨਿਹਾਲ ਸਿੰਘ ਅਟਾਰੀ ਤੇ ਸਰਦਾਰ ਹਰੀ ਸਿੰਘ ਬੁਰੀ ਤਰ੍ਹਾਂ ਅੱਗ ਨਾਲ ਝੁਲਸ ਗਏ। ਜਦੋਂ ਕਈ ਮਹੀਨੇ ਇਲਾਜ ਚੱਲਣ ਤੋਂ ਬਾਅਦ ਤੰਦਰੁਸਤ ਹੋਏ ਤਾਂ ਮਹਾਰਾਜਾ ਨੇ ਦਰਬਾਰ ਲਗਾ ਕੇ ਸਰਦਾਰ ਹਰੀ ਸਿੰਘ ਨਲੂਆ ਦੀ ਬਹਾਦਰੀ ਦੀ ਸ਼ਲਾਘਾ ਕਰਦਿਆਂ ੨੦ ਹਜ਼ਾਰ ਰੁਪਏ ਸਾਲਾਨਾ ਦੀ ਹੋਰ ਜਾਗੀਰ ਇਨਾਮ ਦਿੱਤੀ।

੧੮੧੨ ਈ: ਵਿਚ ਸ਼ੇਰ-ਏ-ਪੰਜਾਬ ਨੇ ਸਰਦਾਰ ਹਰੀ ਸਿੰਘ ਅਤੇ ਸਰਦਾਰ ਦਲ ਸਿੰਘ ਰੰਧਾਵਾ ਨੂੰ ਟਿਵਾਣਿਆਂ ਨੂੰ ਸੋਧਣ ਦਾ ਹੁਕਮ ਦਿੱਤਾ। ਇਨ੍ਹਾਂ ਦੋਹਾਂ ਸਰਦਾਰਾਂ ਨੇ ੭ ਫਰਵਰੀ, ੧੮੧੨ ਈ: ਨੂੰ ਹਮਲਾ ਕੀਤਾ ਤੇ ਅਹਿਮਦ ਯਾਰ ਖਾਨ ਨੂੰ ਹਰਾ ਕੇ ਮਿੱਠੀ ਟਿਵਾਣੇ ਦੀ ਗੜ੍ਹੀ ਉੱਪਰ ਖਾਲਸਾ ਰਾਜ ਦਾ ਝੰਡਾ ਝੁਲਾਇਆ।

੧੮੧੩ ਈ: ਵਿਚ ਅਟਕ ਦੀ ਜਿੱਤ ਪ੍ਰਾਪਤ ਕੀਤੀ। ਮਹਾਰਾਜਾ ਰਣਜੀਤ ਸਿੰਘ ਨੂੰ ਪਤਾ ਸੀ ਕਿ ਅਟਕ ਦੇ ਕਿਲ੍ਹੇ ਨੂੰ ਜਿੱਤਣ ਤੋਂ ਬਿਨਾਂ ਪੰਜਾਬ ਵਿਚ ਅਮਨ ਨਹੀਂ ਹੋ ਸਕਦਾ ਕਿਉਂਕਿ ਜਿੰਨੇ ਵੀ ਹਮਲਾਵਰ ਪੰਜਾਬ ਉੱਤੇ ਹਮਲਾ ਕਰਦੇ ਸਨ ਉਹ ਇਸੇ ਰਸਤੇ ਆਉਂਦੇ ਸਨ। ਦੀਵਾਨ ਮੋਹਕਮ ਚੰਦ ਤੇ ਸਰਦਾਰ ਹਰੀ ਸਿੰਘ ਨੇ ਅਟਕ 'ਤੇ ਚੜ੍ਹਾਈ ਕਰ ਕੇ ਦੋਸਤ ਮੁਹੰਮਦ ਖਾਨ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਤੇ ਅਟਕ ਦੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਇਸ ਜਿੱਤ ਤੋਂ ਅਫ਼ਗਾਨਾਂ ਦੇ ਦਿਲਾਂ ਵਿਚ ਖਾਲਸੇ ਦੀ ਬਹਾਦਰੀ ਦੇ ਡਰ ਦਾ ਇੰਨਾ ਸਿੱਕਾ ਬੈਠਾ ਕਿ ਅਫ਼ਗਾਨੀ ਇਸਤਰੀਆਂ ਆਪਣੇ ਬੱਚਿਆਂ ਨੂੰ ਸ. ਨਲੂਆ ਦਾ ਨਾਮ ਲੈ ਕੇ ਡਰਾਉਂਦੀਆਂ ਸਨ। ਇਸ ਬਾਰੇ ਸੱਯਦ ਮੁਹੰਮਦ ਲਤੀਫ ਲਿਖਦਾ ਹੈ ਕਿ ਉਸ ਦਾ ਦਬਦਬਾ ਅਫ਼ਗਾਨਾਂ ਦੇ ਦਿਲਾਂ ਵਿਚ ਐਸਾ ਬੈਠ ਗਿਆ ਕਿ ਅੱਜਤਕ ਮਾਂਵਾਂ "ਹਰੀਆ ਰਾਂਗਲੇ" ਕਹਿ ਕੇ ਡਰਾਉਂਦੀਆਂ ਹਨ। ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਵੀ ਆਪਣੀ ਲਿਖਤ "ਵੀਰ ਨਾਇਕ ਹਰੀ ਸਿੰਘ ਨਲਵਾ" ਵਿਚ ਲਿਖਿਆ ਹੈ ਕਿ ਪਠਾਣੀਆਂ ਆਪਣੇ ਨਿਆਣੇ ਪੁੱਤਰਾਂ ਨੂੰ ਇਹ ਕਹਿ ਕੇ ਚੁੱਪ ਕਰਾਉਂਦੀਆਂ ਸਨ-- "ਚੁਪ ਸ਼ਾ, ਹਰੀਆ ਰਾਂਗਲੇ!"

ਮੁਲਤਾਨ ਦੇ ਨਵਾਬ ਮੁਜ਼ਫਰ ਖਾਨ ਨੂੰ ਸੋਧਣ ਲਈ ਸਰਦਾਰ ਹਰੀ ਸਿੰਘ ਨੇ ੧੫ ਫਰਵਰੀ, ੧੮੧੮ ਈ: ਨੂੰ ਮੁਲਤਾਨ ਸ਼ਹਿਰ 'ਤੇ ਚੜ੍ਹਾਈ ਕੀਤੀ ਤੇ ਸ਼ਹਿਰ ਦਾ ਲਾਹੌਰੀ ਦਰਵਾਜ਼ਾ ਉਡਾ ਕੇ ਆਪਣੀ ਰਜਮੈਂਟ ਸਹਿਤ ਸ਼ਹਿਰ ਵਿਚ ਦਾਖ਼ਲ ਹੋ ਗਿਆ। ਤਿੰਨ ਮਹੀਨੇ ਜੰਗ ਚੱਲਦੀ ਰਹੀ। ਅਖੀਰ ਅਕਾਲੀ ਫੂਲਾ ਸਿੰਘ ਦੀ ਮਦਦ ਨਾਲ ਕਿਲ੍ਹੇ ਦੇ ਦਰਵਾਜ਼ੇ ਦਾ ਬੁਰਜ਼ ਡੇਗ ਦਿੱਤਾ ਤੇ ਖਾਲਸਾ ਫੌਜ ਕਿਲ੍ਹੇ ਦੇ ਅੰਦਰ ਦਾਖ਼ਲ ਹੋ ਗਈ। ੨੩ ਮਈ, ੧੮੧੮ ਈ: ਨੂੰ ਖਾਲਸਾ ਫੌਜ ਦਾ ਮੁਲਤਾਨ 'ਤੇ ਕਬਜ਼ਾ ਹੋ ਗਿਆ। ਮਹਾਰਾਜਾ ਨੇ ਦਰਬਾਰ ਲਗਾ ਕੇ ਸਰਦਾਰ ਹਰੀ ਸਿੰਘ ਦੀ ਜਾਗੀਰ ਦੁਗਣੀ ਕਰ ਦਿੱਤੀ।

ਮਹਾਰਾਜਾ ਨੇ ੨੦ ਅਪ੍ਰੈਲ, ੧੮੧੯ ਈ: ਨੂੰ ਸ਼ਹਿਜ਼ਾਦਾ ਖੜਗ ਸਿੰਘ, ਸਰਦਾਰ

ਹਰੀ ਸਿੰਘ ਨਲੂਆ ਤੇ ਅਕਾਲੀ ਫੂਲਾ ਸਿੰਘ ਨੂੰ ਕਸ਼ਮੀਰ 'ਤੇ ਚੜ੍ਹਾਈ ਕਰਨ ਲਈ ਰਵਾਨਾ ਕੀਤਾ। ਇਨ੍ਹਾਂ ਸਰਦਾਰਾਂ ਨੇ ਰਾਜੌਰੀ, ਪੁੰਛ ਤੇ ਸ੍ਰੀਨਗਰ ਨੂੰ ਜਿੱਤਣ ਤੋਂ ਬਾਅਦ ੩ ਜੁਲਾਈ, ੧੮੧੯ ਈ: ਨੂੰ ਕਸ਼ਮੀਰ 'ਤੇ ਹਮਲਾ ਕੀਤਾ। ਆਹਮੋ-ਸਾਹਮਣੇ ਤਲਵਾਰਾਂ ਚੱਲੀਆਂ ਤੇ ਸਾਰਾ ਦਿਨ ਗੋਲਾਬਾਰੀ ਹੁੰਦੀ ਰਹੀ। ਕਸ਼ਮੀਰ ਦਾ ਗਵਰਨਰ ਨਵਾਬ ਜਬਾਰ ਖਾਨ ਅਚਨਚੇਤ ਸਰਦਾਰ ਹਰੀ ਸਿੰਘ ਦੇ ਸਾਹਮਣੇ ਆ ਗਿਆ। ਸਰਦਾਰ ਨਲੂਏ ਨੇ ਬੜੀ ਫੁਰਤੀ ਨਾਲ ਉਸ ਦੀ ਬਾਂਹ ਵੱਢ ਦਿੱਤੀ ਜਿਸ ਵਿਚ ਉਸ ਨੇ ਤਲਵਾਰ ਫੜੀ ਹੋਈ ਸੀ। ਘਬਰਾ ਕੇ ਨਵਾਬ ਭੱਜ ਨਿਕਲਿਆ। ਉਸ ਨੂੰ ਭਜਦਾ ਵੇਖ ਕੇ ਉਸ ਦੀ ਫੌਜ ਵੀ ਤਿੱਤਰ ਹੋ ਗਈ। ਖਾਲਸਾ ਫੌਜ ਨੇ ਕਸ਼ਮੀਰ 'ਤੇ ਕਬਜ਼ਾ ਕਰ ਲਿਆ। ਅੱਠਾਂ ਪੀੜੀਆਂ ਤੋਂ ਚੱਲਦੇ ਆ ਰਹੇ ਇਸਲਾਮੀ ਰਾਜ ਦਾ ਅੰਤ ਹੋ ਗਿਆ। ਇਸ ਜਿੱਤ ਤੋਂ ਖੁਸ਼ ਹੋ ਕੇ ਮਹਾਰਾਜਾ ਨੇ ਸਰਦਾਰ ਹਰੀ ਸਿੰਘ ਨੂੰ ਸਾਰੀ ਫੌਜ ਦਾ ਨਿਗਰਾਨ ਨਿਯੁਕਤ ਕਰ ਦਿੱਤਾ ਤੇ ਧੰਨੀ ਦਾ ਇਲਾਕਾ, ਜਿਸ ਦੀ ਮਾਲੀਅਤ ਛੇ ਹਜ਼ਾਰ ਰੁਪਏ ਸੀ, ਜਾਗੀਰ ਵਜੋਂ ਦੇ ਦਿੱਤਾ ਗਿਆ।

ਇਸ ਤੋਂ ਬਾਅਦ ਹਜ਼ਾਰੇ ਦੀ ਬਗਾਵਤ ਨੂੰ ਰੋਕਿਆ ਤੇ ਮਹਾਰਾਜਾ ਨੇ ਕਸ਼ਮੀਰ ਦੇ ਪ੍ਰਬੰਧ ਠੀਕ ਤਰੀਕੇ ਨਾਲ ਚਲਾਉਣ ਲਈ ਸਰਦਾਰ ਹਰੀ ਸਿੰਘ ਨੂੰ ੨੪ ਅਗਸਤ, ੧੮੨੦ ਈ: ਨੂੰ ਕਸ਼ਮੀਰ ਦਾ ਗਵਰਨਰ ਨਿਯੁਕਤ ਕੀਤਾ, ਕਿਉਂਕਿ ਮਹਾਰਾਜਾ ਜਾਣਦਾ ਸੀ ਕਿ ਕਸ਼ਮੀਰ ਦੇ ਵਿਗੜੇ ਹਾਲਾਤ 'ਤੇ ਸਰਦਾਰ ਹਰੀ ਸਿੰਘ ਤੋਂ ਬਿਨਾਂ ਕਾਬੂ ਪਾਉਣਾ ਮੁਸ਼ਕਲ ਹੈ। ਮੌਲਵੀ ਮੁਹੰਮਦ ਦੀਨ ਇਸ ਬਾਰੇ ਲਿਖਦਾ ਹੈ-- "ਕਸ਼ਮੀਰ ਦੇ ਅਫਸੋਸਜਨਕ ਹਾਲਾਤ ਸੇ ਆਗਾਹ ਹੋ ਕਰ ਮਹਾਰਾਜਾ ਨੇ ਦੀਵਾਨ ਮੋਤੀ ਰਾਮ ਕੋ ਵਹਾਂ ਸੇ ਬੁਲਵਾ ਭੇਜਾ, ਔਰ ਕਸ਼ਮੀਰ ਕੀ ਨਿਜ਼ਾਮਤ ਪਰ ਸਰਦਾਰ ਹਰੀ ਸਿੰਘ ਨਲਵਾ ਕੋ ਨਾਮਜ਼ਦ ਕੀਆ।" ਸਰਦਾਰ ਹਰੀ ਸਿੰਘ ਨੇ ਕਸ਼ਮੀਰ ਵਿਚ ਅਮਨ ਬਹਾਲ ਕੀਤਾ ਤੇ ਕਈ ਇਤਿਹਾਸਿਕ ਫੈਸਲੇ ਵੀ ਕੀਤੇ, ਜਿਸ ਨਾਲ ਕਸ਼ਮੀਰ ਫਿਰ ਤੋਂ ਖੁਸ਼ਹਾਲ ਹੋ ਗਿਆ। ਗਵਰਨਰੀ ਦੌਰਾਨ ਕਾਰੀਗਰਾਂ ਨੂੰ ਖ਼ਜ਼ਾਨੇ ਵਿੱਚੋਂ ਪੈਸੇ ਦੇ ਕੇ ਦਸਤਕਾਰੀ ਦਾ ਕੰਮ, ਜੋ ਤਕਰੀਬਨ ਬੰਦ ਹੋ ਚੁੱਕਾ ਸੀ, ਉਸ ਨੂੰ ਫਿਰ ਤੋਂ ਸ਼ੁਰੂ ਕਰਵਾਇਆ। ਸ਼ਾਲਾਂ, ਦੁਸ਼ਾਲੇ, ਪਸ਼ਮੀਨੇ ਤੇ ਰੇਸ਼ਮ ਦਾ ਵਪਾਰ ਸ਼ੁਰੂ ਹੋ ਗਿਆ। ਕੇਸਰ ਦੀ ਫਸਲ, ਜੋ ਨਾ-ਮਾਤਰ ਰਹਿ ਗਈ ਸੀ, ਉਸ ਦਾ ਅਰੰਭ ਕਰਵਾਇਆ। ਕਿਸਾਨਾਂ ਨੂੰ ਸੱਦ ਕੇ ਉਨ੍ਹਾਂ ਦੀਆਂ ਮੁਸ਼ਕਲਾਂ ਹੱਲ ਕੀਤੀਆਂ।

ਮਹਾਰਾਜਾ ਦੀ ਸਲਾਹ ਨਾਲ ੧ ਦਸੰਬਰ, ੧੮੨੧ ਈ: ਨੂੰ ਸਰਦਾਰ ਹਰੀ ਸਿੰਘ ੬੫੦੦ ਫੌਜ ਲੈ ਕੇ ਮੁੰਘੇਰ ਦਾ ਕਿਲ੍ਹਾ ਫਤਿਹ ਕਰਨ ਲਈ ਤੁਰ ਪਿਆ। ਤਿੰਨ ਦਿਨਾਂ ਵਿਚ ਸੱਤ ਕਿਲ੍ਹੇ ਜਿੱਤ ਲਏ ਗਏ। ਅੰਤ ੨੧ ਦਸੰਬਰ ਨੂੰ ਮੁੰਘੇਰ ਦੇ ਪ੍ਰਮੁੱਖ ਕਿਲ੍ਹੇ 'ਤੇ ਫਤਿਹ ਪਾਈ। ਮੁੰਘੇਰ ਦੀ ਜਿੱਤ ਦੇ ਜਸ਼ਨਾਂ ਦੌਰਾਨ ਹੀ ਹਜ਼ਾਰੇ ਵਿਚ ਬਗਾਵਤ ਹੋ ਗਈ। ਬਗਾਵਤ ਨੂੰ ਦਬਾਉਣ ਵਿਚ ਸ. ਅਮਰ ਸਿੰਘ ਮਜੀਠੀਆ ਸ਼ਹੀਦ ਹੋ ਗਿਆ, ਜਿਸ ਦਾ ਮਹਾਰਾਜਾ ਨੂੰ ਬਹੁਤ ਦੁਖ ਲੱਗਾ, ਕਿਉਂਕਿ ਮਹਾਰਾਜਾ ਸ. ਅਮਰ ਸਿੰਘ ਨੂੰ ਦਿਲੋਂ ਚਾਹੁੰਦਾ ਸੀ।

ਹਜ਼ਾਰੇ ਦੀ ਬਗਾਵਤ ਨੂੰ ਦਬਾਉਣ ਲਈ ਮਹਾਰਾਜਾ ਨੇ ਹਰ ਪੱਖ ਤੋਂ ਸੋਚ ਕੇ ਸਾਰੇ ਨਾਮੀ ਸਰਦਾਰਾਂ ਵਿੱਚੋਂ ਸਰਦਾਰ ਹਰੀ ਸਿੰਘ ਨੂੰ ਯੋਗ ਸਮਝਦਿਆਂ ਹਜ਼ਾਰੇ ਦਾ ਗਵਰਨਰ ਥਾਪ ਕੇ ਬੜੀ ਇੱਜ਼ਤ ਤੇ ਸਨਮਾਨ ਨਾਲ ਹਜ਼ਾਰੇ ਨੂੰ ਵਿਦਾ ਕੀਤਾ। ਸਰਦਾਰ ਹਰੀ ਸਿੰਘ ਨੇ ਆਪਣੀ ਅਕਲਮੰਦੀ ਨਾਲ ਹਜ਼ਾਰੇ ਵਿਚ ਅਮਨ ਬਹਾਲ ਕੀਤਾ। ਆਪਣੇ ਨਾਮ 'ਤੇ ਇਕ ਸ਼ਹਿਰ ਵਸਾਇਆ, ਜਿਸ ਦਾ ਨਾਂ ਹਰੀਪੁਰ ਰੱਖਿਆ। ਉੱਥੇ ਹੋਰ ਕਿਲ੍ਹੇ ਤੇ ਧਾਰਮਿਕ ਯਾਦਗਾਰਾਂ ਦਾ ਨਿਰਮਾਣ ਵੀ ਕਰਵਾਇਆ।

ਮਹਾਰਾਜਾ ਨੇ ਆਪਣੇ ਦਰਬਾਰੀਆਂ ਨਾਲ ਵਿਚਾਰ ਵਟਾਂਦਰਾ ਕਰ ਕੇ ਫੈਸਲਾ ਕੀਤਾ ਕਿ ਅਟਕ ਤੋਂ ਪਾਰ ਪਿਸ਼ਾਵਰ ਤੇ ਜਲਾਲਾਬਾਦ ਦੇ ਇਲਾਕਿਆਂ ਨੂੰ ਖਾਲਸਾ ਰਾਜ ਵਿਚ ਸ਼ਾਮਲ ਕੀਤਾ ਜਾਵੇ। ਸਰਦਾਰ ਹਰੀ ਸਿੰਘ ਨੂੰ ਸਾਰੀ ਫੌਜ ਦਾ ਕਮਾਂਡਰ-ਇਨ-ਚੀਫ਼ ਮੁਕੱਰਰ ਕਰ ਕੇ ਪਿਸ਼ਾਵਰ ਵੱਲ ਕੂਚ ਕਰਨ ਲਈ ਤੋਰਿਆ। ੨੦ ਅਪ੍ਰੈਲ, ੧੮੩੪ ਈ: ਨੂੰ ਸਰਦਾਰ ਹਰੀ ਸਿੰਘ ਹਜ਼ਾਰੇ ਦਾ ਪ੍ਰਬੰਧ ਆਪਣੇ ਪਾਲਿਤ ਪੁੱਤਰ ਸ. ਮਹਾਂ ਸਿੰਘ ਮੀਰਪੁਰੀਏ ਨੂੰ ਸੌਂਪ ਕੇ ਕੰਵਰ ਨੌਨਿਹਾਲ ਸਿੰਘ ਦੀ ਫੌਜ ਸਮੇਤ ਅਟਕ ਪਹੁੰਚ ਗਏ। ਖਾਲਸਾ ਫੌਜ ਮੰਜ਼ਿਲਾਂ ਤੈਅ ਕਰਦੀ ਹੋਈ ਚਮਕਨੀ ਪਹੁੰਚੀ, ਤਾਂ ਪਤਾ ਲੱਗਾ ਕਿ ਸੁਲਤਾਨ ਮੁਹੰਮਦ ਖਾਨ ਅਤੇ ਯਾਰ ਮੁਹੰਮਦ ਖਾਨ ਵੀ ਖਾਲਸਾ ਫੌਜ ਦੇ ਟਾਕਰੇ ਲਈ ਮੋਰਚਿਆਂ ਵਿਚ ਤਿਆਰ ਬੈਠੇ ਹਨ।ਖਾਲਸਾ ਫੌਜਾਂ ਚਮਕਨੀ ਤੋਂ ਥੋੜਾ ਅੱਗੇ ਗਈਆਂ ਹੀ ਸਨ ਕਿ ਪਿਸ਼ਾਵਰ ਦੇ ਯਾਰ ਮੁਹੰਮਦ ਖਾਨ ਅਤੇ ਸੁਲਤਾਨ ਮੁਹੰਮਦ ਖਾਨ ਨੇ ਖਾਲਸਾ ਫੌਜਾਂ 'ਤੇ ਹਮਲਾ ਕਰ ਦਿੱਤਾ। ਘਮਸਾਨ ਦਾ ਯੁੱਧ ਹੋਇਆ, ਪਰ ਜਿੱਤ ਖਾਲਸੇ ਦੀ ਹੋਈ। ੭ ਮਈ, ੧੮੩੪ ਈ: ਨੂੰ ਸਰਦਾਰ ਨਲੂਆ ਨੇ ਪਿਸ਼ਾਵਰ ਨੂੰ ਖਾਲਸਾ ਰਾਜ ਵਿਚ ਸ਼ਾਮਲ ਕਰ ਕੇ ਸ਼ਹਿਰ ਵਿਚ ਕਿਲ੍ਹੇ ਮਜ਼ਬੂਤ ਕਰਨ ਦਾ ਹੁਕਮ ਦਿੱਤਾ। ਮਹਾਰਾਜਾ ਰਣਜੀਤ ਸਿੰਘ ਜਿੱਤ ਦੀ ਖੁਸ਼ੀ ਵਿਚ ਪਿਸ਼ਾਵਰ ਪਹੁੰਚੇ ਤੇ ਸਰਦਾਰ ਨਲੂਆ ਨੂੰ ਵਧਾਈ ਦਿੱਤੀ। ਪਿਸ਼ਾਵਰ ਵਿਚ ਸਰਦਾਰ ਹਰੀ ਸਿੰਘ ਨੇ ਪੱਕੇ ਕਿਲ੍ਹੇ ਤੇ ਛਾਉਣੀਆਂ ਬਣਾਉਣ ਦਾ ਹੁਕਮ ਦਿੱਤਾ। ਪਿਸ਼ਾਵਰ ਦੇ ਹਿੰਦੂਆਂ ਤੋਂ ਜਜ਼ੀਆ ਹਟਾਇਆ, ਜ਼ਿਮੀਂਦਾਰਾਂ ਦੀਆਂ ਸਹੂਲਤਾਂ ਲਈ ਨਹਿਰਾਂ ਕਢਵਾਈਆਂ ਤੇ ਕਈ ਖੂਹ ਲਗਵਾਏ। ਮਹਾਰਾਜਾ ਆਪ ਦੇ ਪ੍ਰਬੰਧ ਤੋਂ ਬੜੇ ਖੁਸ਼ ਹੋਏ ਤੇ ਸਰਦਾਰ ਹਰੀ ਸਿੰਘ ਨੂੰ ਆਪਣੇ ਨਾਂ 'ਤੇ ਸਿੱਕਾ ਚਲਾਉਣ ਦਾ ਫੁਰਮਾਨ ਜਾਰੀ ਕੀਤਾ।

ਸਰਦਾਰ ਹਰੀ ਸਿੰਘ ਨੇ "ਜਮਰੌਦ" ਦੇ ਨਾਮ ਨਾਲ ਪ੍ਰਸਿੱਧ ਇੱਕ ਕਿਲ੍ਹਾ ਬਣਾਉਣ ਦਾ ਫੈਸਲਾ ਕੀਤਾ। ਇਸ ਕਿਲ੍ਹੇ ਦੇ ਨਿਰਮਾਣ ਤੋਂ ਬਾਅਦ ਹੋਰ ਛੋਟੇ ਕਿਲ੍ਹੇ-ਬੁਰਜ ਹਰੀ ਸਿੰਘ, ਕਿਲ੍ਹਾ ਬਾੜਾ, ਕਿਲ੍ਹਾ ਮਿਚਨੀ ਤੇ ਕਈ ਹੋਰ ਕਿਲ੍ਹੇ ਬਣਵਾਏ। ਇਨ੍ਹਾਂ ਕਿਲ੍ਹਿਆਂ ਦੀ ਨਿਰਮਾਣ ਕਰਨ ਦੀ ਵਿਉਂਤ ਨੂੰ ਅਫਗਾਨੀ ਹਕੂਮਤ ਚੰਗੀ ਤਰ੍ਹਾਂ ਸਮਝ ਗਈ ਕਿ ਸਰਦਾਰ ਹਰੀ ਸਿੰਘ ਜਲਾਲਾਬਾਦ ਤੇ ਕਾਬਲ ਨੂੰ ਖਾਲਸਾ ਰਾਜ ਵਿਚ ਮਿਲਾਉਣਾ ਚਾਹੁੰਦਾ ਹੈ। ਦੋਸਤ ਮੁਹੰਮਦ ਖਾਨ ਨੇ ਸੂਝ ਤੋਂ ਕੰਮ ਲੈਂਦਿਆਂ ਜਹਾਦ ਦਾ ਐਲਾਨ ਕਰ ਦਿੱਤਾ ਅਤੇ ਉਹ ੧੫ ਅਪ੍ਰੈਲ, ੧੮੩੭ ਈ: ਨੂੰ ਖਾਲਸੇ 'ਤੇ ਚੜ੍ਹਾਈ ਕਰਨ ਲਈ ਤੁਰ ਪਿਆ। ਸਰਦਾਰ ਹਰੀ ਸਿੰਘ ਕਿਲ੍ਹਿਆਂ ਦੀ ਤਿਆਰੀ ਵਿਚ

ਰਾਤ-ਦਿਨ ਦੀ ਮਿਹਨਤ ਤੇ ਥਕੇਵੇਂ ਕਾਰਨ ਬੀਮਾਰ ਹੋ ਗਏ, ਜਿਸ ਕਾਰਨ ਉਨ੍ਹਾਂ ਨੂੰ ਵੈਦਾਂ ਨੇ ਅਰਾਮ ਕਰਨ ਲਈ ਕਿਹਾ ਸੀ। ਦੂਜਾ ਇਹ ਕਿ ਸ਼ਹਿਜ਼ਾਦਾ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਦੇ ਸਮੇਂ ਪਿਸ਼ਾਵਰ ਦੀ ਫੌਜ ਦਾ ਜ਼ਿਆਦਾ ਹਿੱਸਾ ਮਹਾਰਾਜਾ ਨੇ ਬੁਲਾ ਲਿਆ ਸੀ, ਕਿਉਂਕਿ ਅੰਗਰੇਜ਼ਾਂ ਵੱਲੋਂ ਸਰ ਹੈਨਰੀ ਫੈਨ ਕਮਾਂਡਰ-ਇਨ-ਚੀਫ਼ ਅਤੇ ਹੋਰ ਰਾਜੇ, ਮਹਾਰਾਜੇ ਅਤੇ ਨਵਾਬ ਪਹੁੰਚੇ ਹੋਏ ਸਨ। ਮਹਾਰਾਜਾ ਚਾਹੁੰਦੇ ਸਨ ਕਿ ਖਾਲਸਾ ਫੌਜ ਦੀ ਪੂਰੀ-ਪੂਰੀ ਨੁਮਾਇਸ਼ ਕੀਤੀ ਜਾਏ। ਜੰਗ ਦੀਆਂ ਤਿਆਰੀਆਂ ਬਾਰੇ ਰਿਪੋਰਟ ਮਹਾਰਾਜਾ ਨੂੰ ੨੬ ਅਪ੍ਰੈਲ ਤਕ ਪਹੁੰਚਾ ਦਿੱਤੀ ਗਈ, ਪਰ ਕਿਹਾ ਜਾਂਦਾ ਹੈ ਕਿ ਧਿਆਨ ਸਿੰਘ ਨੇ ਇਹ ਰਿਪੋਰਟ ਸ਼ੇਰ-ਏ-ਪੰਜਾਬ ਨੂੰ ਨਹੀਂ ਦਿੱਤੀ, ਜਿਸ ਕਰਕੇ ੩੦ ਅਪ੍ਰੈਲ ਤਕ ਲਾਹੌਰ ਤੋਂ ਕੋਈ ਉੱਤਰ ਨਹੀਂ ਮਿਲਿਆ।

ਅਫਗਾਨ ੨੭ ਅਪ੍ਰੈਲ ਨੂੰ ਲੰਡੀਖਾਨੇ ਤੋਂ ਕੂਚ ਕਰ ਕੇ ਦਰਾ ਖੈਬਰ 'ਤੇ ਪੂਰਬੀ ਸਿਰੇ 'ਤੇ ਪਹੁੰਚ ਗਏ। ਅਫਗਾਨਾਂ ਦੀ ਫੌਜ ੩੦ ਹਜ਼ਾਰ ਸੀ ਤੇ ਖਾਲਸਾ ਫੌਜ ਸਰਦਾਰ ਮਹਾਂ ਸਿੰਘ ਦੀ ਅਗਵਾਈ ਵਿਚ ਕੇਵਲ ਇੱਕ ਹਜ਼ਾਰ ਸੀ। ਜਦੋਂ ਅਫਗਾਨਾਂ ਨੂੰ ਪਤਾ ਲੱਗਾ ਕਿ ਸਰਦਾਰ ਹਰੀ ਸਿੰਘ ਕਿਲ੍ਹੇ ਵਿਚ ਮੌਜੂਦ ਨਹੀਂ, ਤਾਂ ਉਨ੍ਹਾਂ ਤੋਪਾਂ ਦੇ ਮੂੰਹ ਕਿਲ੍ਹਾ ਜਮਰੌਦ ਵੱਲ ਸਿੱਧੇ ਕਰ ਦਿੱਤੇ। ਸਾਰਾ ਦਿਨ ਤੋਪਾਂ ਤੇ ਬੰਦੂਕਾਂ ਨਾਲ ਟਾਕਰਾ ਹੁੰਦਾ ਰਿਹਾ। ਅਗਲੇ ਦਿਨ ਅਫਗਾਨਾਂ ਨੇ ਪਾਣੀ ਦੇ ਸਰੋਤ 'ਤੇ ਕਬਜ਼ਾ ਕਰ ਲਿਆ ਅਤੇ ਕਿਲ੍ਹੇ ਦੀ ਬਾਹਰ ਵਾਲੀ ਬਾਹੀ ਵੀ ਤੋਪਾਂ ਨਾਲ ਗਿਰਾਉਣ ਵਿਚ ਕਾਮਯਾਬ ਹੋ ਗਏ ਪਰੰਤੂ ਕਿਲ੍ਹੇ ਵਿਚ ਵੜਨ ਦੀ ਹਿੰਮਤ ਨਾ ਜੁਟਾ ਸਕੇ, ਕਿਉਂਕਿ ਉਹ ਸੋਚਦੇ ਸਨ ਕਿ ਪਾਣੀ 'ਤੇ ਕਬਜ਼ਾ ਹੋਣ ਕਰਕੇ ਖਾਲਸਾ ਫੌਜਾਂ ਪਿਆਸ ਨਾਲ ਤਰਸਦੀਆਂ ਹਥਿਆਰ ਸੁੱਟ ਦੇਣਗੀਆਂ। ੨੯ ਅਪ੍ਰੈਲ ਦਾ ਦਿਨ ਗੁਜ਼ਰ ਗਿਆ। ਸਰਦਾਰ ਮਹਾਂ ਸਿੰਘ ਨੇ ਆਪਣੇ ਸਿੰਘਾਂ ਨੂੰ ਇਕੱਠਾ ਕਰ ਕੇ ਮਸ਼ਵਰਾ ਦਿੱਤਾ ਕਿ ਕੰਧ ਦੇ ਪਾੜ ਨੂੰ ਭਰ ਕੇ ਬੰਦ ਕੀਤਾ ਜਾਵੇ। ਕੁਝ ਬਹਾਦਰ ਸਿੰਘਾਂ ਨੇ ਪਹਿਰ ਰਾਤ ਰਹਿੰਦੀ ਤਕ ਕੰਧ ਨੂੰ ਮਜ਼ਬੂਤ ਕਰ ਦਿੱਤਾ ਤੇ ਸਰਦਾਰ ਹਰੀ ਸਿੰਘ ਨੂੰ ਸੁਨੇਹਾ ਪਹੁੰਚਾਉਣ ਦਾ ਕੰਮ ਬੀਬੀ ਹਰਸ਼ਰਨ ਕੌਰ ਨੇ ਪੂਰਾ ਕੀਤਾ। ਇਹ ਖ਼ਤ ੩੦ ਅਪ੍ਰੈਲ, ੧੮੩੭ ਈ: ਨੂੰ ਸਵੇਰੇ ਦੋ ਵਜੇ ਤਕ ਪਹੁੰਚਾ ਦਿੱਤਾ।

ਸਰਦਾਰ ਹਰੀ ਸਿੰਘ ਨੇ ਆਪਣੀ ਬਿਮਾਰੀ ਦੀ ਪਰਵਾਹ ਨਾ ਕਰਦਿਆਂ ਪਿਸ਼ਾਵਰ ਦੀ ਮੌਜੂਦਾ ਦਸ ਹਜ਼ਾਰ ਫੌਜ, ੬੦੦੦ ਪੈਦਲ, ੧੦੦੦ ਕਵਾਇਦਦਾਨ ਸਵਾਰ, ੧੮ ਤੋਪਾਂ ਤੇ ੩੦੦੦ ਘੋੜ-ਸਵਾਰਾਂ ਨਾਲ ਜਮਰੌਦ ਨੂੰ ਕੂਚ ਕਰ ਦਿੱਤਾ ਤੇ ਆਪਣੇ ਅਖੀਰਲੇ ਖ਼ਤ ਵਿਚ ਮਹਾਰਾਜਾ ਨੂੰ ਜਮਰੌਦ ਦੀ ਨਾਜ਼ੁਕ ਹਾਲਤ ਦਾ ਜ਼ਿਕਰ ਤੇ ਹੁਣ ਤਕ ਲਾਹੌਰ ਤੋਂ ਫੌਜ ਨਾ ਪੁੱਜਣ ਦੀ ਹੈਰਾਨਗੀ ਪ੍ਰਗਟ ਕੀਤੀ ਤੇ ਫਿਰ ਤੋਂ ਫੌਜ ਭੇਜਣ ਦੀ ਮੰਗ ਕੀਤੀ।

ਸਰਦਾਰ ਹਰੀ ਸਿੰਘ ਮੂੰਹ ਹਨ੍ਹੇਰੇ ਹੀ ਜਮਰੌਦ ਜਾ ਪਹੁੰਚੇ ਤੇ ਅਫ਼ਗਾਨਾਂ 'ਤੇ ਆਪਣੀ ਫੌਜ ਸਮੇਤ ਸ਼ੀਂਹ ਵਾਂਗੂ ਟੁੱਟ ਕੇ ਪੈ ਗਏ। ਆਪਣੇ ਸਰਦਾਰ ਨੂੰ ਵੇਖ ਕੇ ਖਾਲਸਾ ਫੌਜ ਦੇ ਹੌਂਸਲੇ ਬੁਲੰਦ ਹੋ ਗਏ ਤੇ ਉਧਰੋਂ ਵੀ ਗੋਲਾਬਾਰੀ ਸ਼ੁਰੂ ਹੋ ਗਈ।

ਸਰਦਾਰ ਨੇ ਆਪਣੀ ਫੌਜ ਨੂੰ ਹੱਲਾਸ਼ੇਰੀ ਦਿੱਤੀ ਤੇ ਵੰਗਾਰਦੇ ਹੋਏ ਅੱਗੇ ਵਧਣ ਦਾ ਹੁਕਮ ਦਿੱਤਾ। ਹੱਲਾ ਇੰਨੇ ਜੋਸ਼ ਨਾਲ ਕੀਤਾ ਕਿ ਵੈਰੀ ਦੀ ਫੌਜ ਇਸ ਤਰ੍ਹਾਂ ਉੱਖੜੀ ਜਿਵੇਂ ਹੜ੍ਹ ਅੱਗੇ ਬੂਰ ਰੁੜਦਾ ਹੈ। ਵੈਰੀਆਂ ਵਿਚ ਤੜਥੱਲੀ ਮੱਚ ਗਈ। ਜਦੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਸਰਦਾਰ ਹਰੀ ਸਿੰਘ ਆਪ ਲੜ ਰਿਹਾ ਹੈ, ਤਾਂ ਅਫ਼ਗਾਨੀ ਫੌਜ ਪੈਰ ਸਿਰ 'ਤੇ ਰੱਖ ਕੇ ਆਪਣੀ ਜਾਨ ਬਚਾਉਂਦੀ ਭੱਜ ਨਿਕਲੀ। ਸਰਦਾਰ ਹਰੀ ਸਿੰਘ ਨੇ ਅਫ਼ਗਾਨਾਂ ਦੀਆਂ ੧੪ ਵੱਡੀਆਂ ਤੋਪਾਂ 'ਤੇ ਕਬਜ਼ਾ ਕਰ ਲਿਆ। ਅਫ਼ਗਾਨ ਦਰਾ ਖੈਬਰ ਵਿਚ ਵੜ ਗਏ। ਸਰਦਾਰ ਅਫ਼ਗਾਨਾਂ ਮਗਰ ਜਾਣਾ ਨਹੀਂ ਚਾਹੁੰਦੇ ਸਨ, ਪਰ ਸਰਦਾਰ ਨਿਧਾਨ ਸਿੰਘ ੧੫੦੦ ਸਿਪਾਹੀਆਂ ਨਾਲ ਅਫ਼ਗਾਨਾਂ ਦੀ ਵੱਡੀ ਫੌਜ ਦੇ ਮਗਰ ਜਾ ਰਿਹਾ ਸੀ। ਸਰਦਾਰ ਨਲੂਆ ਇਹ ਵੇਖ ਕੇ ਉਸ ਦੀ ਸਹਾਇਤਾ ਲਈ ਦਰੇ ਅੰਦਰ ਚਲਾ ਗਿਆ। ਸਰਦਾਰ ਹਰੀ ਸਿੰਘ ਉਸ ਥਾਂ 'ਤੇ ਸੀ ਜਿਸ ਨੂੰ "ਸਰਕਮਰ" (ਰੇਤਲੀ ਚੱਟਾਨ) ਆਖਦੇ ਹਨ। ਇਸ ਚੱਟਾਨ ਅੰਦਰ ਗੁਫਾ ਵਿਚ ਕੁਝ ਵੈਰੀ ਛਿਪੇ ਬੈਠੇ ਸਨ। ਜਦੋਂ ਸਰਦਾਰ ਹਰੀ ਸਿੰਘ ਅੱਗੇ ਵਧਿਆ ਤਾਂ ਅੰਦਰ ਬੈਠੇ ਵੈਰੀਆਂ ਨੇ ਦੋ ਗੋਲੀਆਂ ਚਲਾਈਆਂ। ਇੱਕ ਸਰਦਾਰ ਹਰੀ ਸਿੰਘ ਦੀ ਛਾਤੀ ਵਿਚ ਤੇ ਦੂਜੀ ਵੱਖੀ ਵਿਚ ਲੱਗੀ। ਸਰਦਾਰ ਦੇ ਨਾਲ ਵਾਲੇ ਸਵਾਰਾਂ ਨੇ ਉਨ੍ਹਾਂ ਨੂੰ ਬਾਹਰ ਕੱਢ ਕੇ ਟੋਟੇ-ਟੋਟੇ ਕਰ ਦਿੱਤਾ ਪਰ ਜਿਹੜਾ ਕੰਮ ਉਹ ਕਰ ਚੁੱਕੇ ਸਨ, ਇਸ ਤਰ੍ਹਾਂ ਦੇ ਹਜ਼ਾਰ ਕਾਤਲਾਂ ਦੀ ਮੌਤ ਵੀ ਉਹ ਘਾਟਾ ਪੂਰਾ ਨਹੀਂ ਸੀ ਕਰ ਸਕਦੀ।

ਜ਼ਖ਼ਮੀ ਸਰਦਾਰ ਨੇ ਘੋੜਾ ਜਮਰੌਦ ਦੇ ਕਿਲ੍ਹੇ ਵੱਲ ਮੋੜ ਲਿਆ ਤੇ ਕਿਸੇ ਨੂੰ ਵੀ ਪਤਾ ਨਾ ਲੱਗਣ ਦਿੱਤਾ ਕਿ ਸਰਦਾਰ ਜ਼ਖ਼ਮੀ ਹੈ। ਇਸ ਵੇਲੇ ਬਾਰੇ ਕਵੀ ਕਾਦਰਯਾਰ ਲਿਖਦਾ ਹੈ:

*ਨੱਠ ਨਿਕਲ ਚਲ ਘੋੜਿਆ, ਕਿਲ੍ਹੇ ਦੇ ਵੱਲ, ਅਸੀਂ ਪਾਵਣਾ ਨਹੀਂ ਦੂਜੀ ਵਾਰ ਫੇਰਾ।*
*ਗੋਲੀ ਲੱਗੀ ਏ ਕਹਿਰ ਕਲੋਰ ਵਾਲੀ, ਘਾਇਲ ਹੋਇਆ ਏ ਅੱਜ ਸਵਾਰ ਤੇਰਾ।*
*ਕਾਦਰਯਾਰ ਜੇ ਲੈ ਚਲੇਂ ਅੱਜ ਡੇਰੇ, ਤੇਰਾ ਕਦੀ ਨਾ ਭੁਲਸੀ ਪਿਆਰ ਸ਼ੇਰਾ।*

ਸਰਦਾਰ ਹਰੀ ਸਿੰਘ ਨੂੰ ਸਰਦਾਰ ਮਹਾਂ ਸਿੰਘ ਨੇ ਦੋ ਹੋਰ ਸਿੰਘਾਂ ਦੀ ਸਹਾਇਤਾ ਨਾਲ ਘੋੜੇ ਤੋਂ ਉਤਾਰਿਆ ਤੇ ਉਸੇ ਵਕਤ ਫੱਟਬੰਨ੍ਹ ਨੂੰ ਬੁਲਾ ਕੇ ਫੱਟ ਬੰਨ੍ਹੇ ਗਏ, ਪਰ ਦਰਦ ਤੇਜ਼ ਹੋ ਰਿਹਾ ਸੀ। ਸਰਦਾਰ ਨੇ ਆਪਣਾ ਅੰਤ ਸਮਾਂ ਨੇੜੇ ਆਉਂਦਾ ਵੇਖ ਕੇ ਸਰਦਾਰ ਮਹਾਂ ਸਿੰਘ ਤੇ ਰਜਮੈਂਟਾਂ ਦੇ ਮੁਖੀ ਸਰਦਾਰਾਂ ਨੂੰ ਬੁਲਾ ਕੇ ਕਿਹਾ ਕਿ "ਸਾਰੀ ਫੌਜ ਸਰਦਾਰ ਦੀ ਪੂਰੀ ਵਫਾਦਾਰ ਤੇ ਨਮਕ-ਹਲਾਲ ਬਣ ਕੇ ਰਹੇ ਅਤੇ ਮੇਰੀ ਮੌਤ ਦੀ ਖ਼ਬਰ ਲਾਹੌਰ ਤੋਂ ਮਦਦ ਆਉਣ ਤਕ ਗੁਪਤ ਰੱਖੀ ਜਾਵੇ।" ਇਹ ਕਹਿ ਕੇ ਖਾਲਸਾ ਰਾਜ ਦਾ ਇਕ ਬਹਾਦਰ ਯੋਧਾ, ਜਰਨੈਲ ਇਸ ਜਹਾਨ ਤੋਂ ਕੂਚ ਕਰ ਗਿਆ।

***ਸਹਾਇਕ ਪੁਸਤਕਾਂ :***

*੧. ਬਾਬਾ ਪ੍ਰੇਮ ਸਿੰਘ ਹੋਤੀ, ਜੀਵਨ ਬਿਰਤਾਂਤ ਸ. ਹਰੀ ਸਿੰਘ ਨਲੂਆ, ਲਾਹੌਰ ਬੁਕ ਸ਼ਾਪ, ਲੁਧਿਆਣਾ।*
*੨. ਬਾਬਾ ਪ੍ਰੇਮ ਸਿੰਘ ਹੋਤੀ, ਮਹਾਰਾਜਾ ਰਣਜੀਤ ਸਿੰਘ: ਜੀਵਨ ਬਿਰਤਾਂਤ, ਵਜ਼ੀਰ ਹਿੰਦ ਪ੍ਰੈਸ, ਸ੍ਰੀ ਅੰਮ੍ਰਿਤਸਰ।*
*੩. ਸ. ਸ਼ਮਸ਼ੇਰ ਸਿੰਘ ਅਸ਼ੋਕ, ਵੀਰ ਨਾਇਕ ਸਰਦਾਰ ਹਰੀ ਸਿੰਘ ਨਲਵਾ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*
*੪. ਅਨੀਤਾ ਸੁਰਿੰਦਰ, ਖਾਲਸਾ ਰਾਜ ਦੀ ਨੀਂਹ: ਸਰਦਾਰ ਹਰੀ ਸਿੰਘ ਨਲਵਾ।*

# ਗੁਰਬਾਣੀ-ਉਪਦੇਸ਼ ਸਮਝਾਉਣ ਵਿਚ ਸਹਾਈ ਖੇਤੀ ਕਰਨ ਦੀ ਪੁਰਾਣੀ ਵਿਧੀ

*-ਸ. ਕਰਮ ਸਿੰਘ**

ਅੱਜ ਤੋਂ ਕਰੀਬ ਅੱਧੀ ਸਦੀ ਪਹਿਲਾਂ ਤਕ ਸਾਡੇ ਦੇਸ਼ ਵਿਚ ਖੇਤੀ ਬੈਲਾਂ ਆਦਿ ਨਾਲ ਕੀਤੀ ਜਾਂਦੀ ਸੀ। ਮਸ਼ੀਨਰੀ ਯੁੱਗ ਆਉਣ ਨਾਲ ਹੁਣ ਖੇਤੀ ਦਾ ਜਿਆਦਾਤਰ ਕੰਮ ਟ੍ਰੈਕਟਰਾਂ ਨਾਲ ਕੀਤਾ ਜਾਂਦਾ ਹੈ ਅਤੇ ਬੈਲਾਂ ਆਦਿ ਨਾਲ ਕੇਵਲ ਨਾਮ-ਮਾਤਰ ਹੀ ਕੰਮ ਕੀਤਾ ਜਾਂਦਾ ਹੈ। ਪਹਿਲੇ ਸਮਿਆਂ ਵਿਚ ਅੱਜ ਵਾਂਗ ਵਿੱਦਿਆ ਦਾ ਪ੍ਰਸਾਰ ਨਹੀਂ ਸੀ, ਇਸ ਲਈ ਅਧਿਕਤਰ ਲੋਕ ਅਨਪੜ੍ਹ ਸਨ ਜਾਂ ਬਹੁਤ ਘੱਟ ਪੜ੍ਹੇ-ਲਿਖੇ ਹੁੰਦੇ ਸਨ। ਅਜਿਹੇ ਲੋਕਾਂ ਵਿੱਚੋਂ ਬਹੁਤੇ ਖੇਤੀ ਦਾ ਧੰਦਾ ਕਰਦੇ ਸਨ। ਦੁੱਧ, ਘਿਉ ਦੀ ਲੋੜ ਪੂਰੀ ਕਰਨ ਲਈ ਹਰ ਕਿਸਾਨ ਗਊ, ਭੈਂਸ ਜ਼ਰੂਰ ਪਾਲਦਾ ਸੀ। ਗਊ ਦੇ ਬੱਛੜੇ ਨੂੰ ਵੱਡਾ ਹੋਣ 'ਤੇ ਬੈਲ ਜਾਂ ਬਲਦ ਕਿਹਾ ਜਾਂਦਾ ਸੀ ਅਤੇ ਇਸ ਤੋਂ ਖੇਤੀ ਅਤੇ ਖੇਤੀ ਨਾਲ ਸੰਬੰਧਿਤ ਕੰਮ ਲਏ ਜਾਂਦੇ ਸਨ। ਬੈਲਾਂ ਨਾਲ ਖੇਤਾਂ ਵਿਚ ਹਲ਼, ਚਲਾਉਂਦੇ ਸਮੇਂ ਮਿੱਟੀ ਦੇ ਜਿਹੜੇ ਡਲੇ ਬਣ ਜਾਂਦੇ ਸਨ ਉਨ੍ਹਾਂ ਨੂੰ ਬਾਰੀਕ ਕਰਨ ਲਈ ਦੋ ਜਾਂ ਚਾਰ ਬਲਦਾਂ ਪਿੱਛੇ ਸੁਹਾਗਾ ਜੋੜ ਕੇ ਖੇਤ ਵਿਚ ਫੇਰਿਆ ਜਾਂਦਾ ਸੀ। ਅਧਿਕਤਰ ਖੇਤੀ ਕੁਦਰਤੀ ਬਾਰਿਸ਼ਾਂ ਨਾਲ ਹੀ ਪਾਲੀ ਜਾਂਦੀ ਸੀ। ਕੁਝ ਸੰਪੰਨ ਲੋਕ ਖੇਤਾਂ ਵਿਚ ਸਿੰਚਾਈ ਕਰਨ ਲਈ ਪੱਕੇ ਖੂਹ ਬਣਵਾ ਲੈਂਦੇ ਸਨ। ਜਿਨ੍ਹਾਂ ਖੂਹਾਂ ਉੱਪਰ ਮਾਲ੍ਹ ਅਤੇ ਟਿੰਡਾਂ ਫਿੱਟ ਕੀਤੀਆਂ ਹੁੰਦੀਆਂ ਸਨ ਉਨ੍ਹਾਂ ਨੂੰ ਹਰਟ ਜਾਂ ਹਰਹਟ ਕਿਹਾ ਜਾਂਦਾ ਸੀ। ਪੀਣ ਵਾਲੇ ਪਾਣੀ ਲਈ ਪੱਕੇ ਖੂਹ ਹੁੰਦੇ ਸਨ ਜਿਨ੍ਹਾਂ ਵਿੱਚੋਂ ਡੋਲ ਅਤੇ ਲੱਜ ਨਾਲ ਪਾਣੀ ਕਢਿੱਆ ਜਾਂਦਾ ਸੀ। ਇਕ ਅਧਿਆਤਮਿਕ ਨੁਕਤਾ ਸਮਝਾਉਣ ਲਈ ਗੁਰਬਾਣੀ ਅੰਦਰ ਡੋਲ ਅਤੇ ਲੱਜ ਦਾ ਕੀਤਾ ਗਿਆ ਉਲੇਖ ਇਸ ਪ੍ਰਕਾਰ ਹੈ :

*ਡੋਲੁ ਬਧਾ ਕਸਿ ਜੇਵਰੀ ਆਕਾਸਿ ਪਤਾਲਾ॥* *(ਪੰਨਾ ੨੨੮)*

ਕੁਝ ਕਿਸਾਨ ਮਿਲ ਕੇ ਫ਼ਸਲ ਦੀ ਦੇਖਭਾਲ ਲਈ ਇਕ ਸਾਂਝਾ ਆਦਮੀ ਰੱਖ ਲੈਂਦੇ ਸਨ, ਜਿਸ ਨੂੰ ਰਾਖਾ ਕਿਹਾ ਜਾਂਦਾ ਸੀ। ਫ਼ਸਲ ਨੂੰ ਨੁਕਸਾਨ ਪਹੁੰਚਾਉਣ ਵਾਲੇ ਜਾਨਵਰਾਂ ਨੂੰ ਡਰਾਉਣ ਲਈ ਖੇਤ ਵਿਚ ਕਈ ਵਾਰ ਬਣਾਉਟੀ ਰਾਖਾ ਬਣਾ ਕੇ ਵੀ ਖੜਾ ਕਰ ਦਿੱਤਾ ਜਾਂਦਾ ਸੀ ਜਿਸ ਨੂੰ ਡਰਨਾ ਕਿਹਾ ਜਾਂਦਾ ਸੀ। ਫ਼ਸਲ ਨੂੰ ਅਵਾਰਾ ਪਸ਼ੂਆਂ ਤੋਂ ਹੋਣ ਵਾਲੇ ਨੁਕਸਾਨ ਤੋਂ ਬਚਾਉਣ ਲਈ ਖੇਤ ਦੁਆਲੇ ਵਾੜ ਲਾ ਦਿੱਤੀ ਜਾਂਦੀ ਸੀ। ਕਣਕ ਦੀ ਫ਼ਸਲ ਪੱਕਣ 'ਤੇ ਕਿਸਾਨ ਜਦ ਇਹ ਮਹਿਸੂਸ ਕਰਦਾ ਸੀ

**ਪਿੰਡ ਤੇ ਡਾਕ: ਖੁੱਡਾ, ਜ਼ਿਲ੍ਹਾ ਹੁਸ਼ਿਆਰਪੁਰ- ੧੪੪੩੦੫, ਮੋ: ੯੮੧੫੬-੭੬੪੫੩*

ਕਿ ਇਸ ਦੇ ਕੁੜ ਭੱਜ ਗਏ ਹਨ ਤਾਂ ਉਹ ਲਾਵੇ ਲਾ ਕੇ ਫ਼ਸਲ ਵਢਵਾ ਲੈਂਦਾ ਸੀ। ਫ਼ਸਲ ਪੱਕੀ ਹੋਵੇ ਜਾਂ ਡਡਰੀ, ਮਾਲਕ ਦਾ ਹੁਕਮ ਮਿਲਣ 'ਤੇ ਲਾਵੇ ਇਹ ਇੱਕ ਵੱਢਿਉਂ ਵੱਢ ਦਿੰਦੇ ਸਨ। ਆਸਾ ਰਾਗੁ ਵਿਚ ਉਚਾਰੇ ਇਕ ਸ਼ਬਦ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਸਾਨੂੰ ਸਮਝਾਉਂਦੇ ਹਨ ਕਿ ਜਿਹੜਾ ਜੀਵ ਪੈਦਾ ਹੁੰਦਾ ਹੈ ਉਹ ਮਰਦਾ ਵੀ ਜ਼ਰੂਰ ਹੈ। ਮਨੁੱਖ ਨੂੰ ਮੌਤ ਕਿਸੇ ਉਮਰੇ ਵੀ ਆ ਸਕਦੀ ਹੈ। ਇਸ ਸ਼ਬਦ ਵਿਚ ਆਈਆਂ ਕਿਸਾਨ ਨਾਲ ਸੰਬੰਧਿਤ ਪੰਕਤੀਆਂ ਇਸ ਪ੍ਰਕਾਰ ਹਨ :

*ਜੈਸੇ ਕਿਰਸਾਣੁ ਬੋਵੈ ਕਿਰਸਾਨੀ॥*
*ਕਾਚੀ ਪਾਕੀ ਬਾਢਿ ਪਰਾਨੀ॥* *(ਪੰਨਾ ੩੭੫)*

ਵੱਢੀ ਹੋਈ ਕਣਕ ਦੀਆਂ ਭਰੀਆਂ ਬੰਨ੍ਹ ਕੇ ਇੱਕ ਥਾਂ ਇਕੱਠੀਆਂ ਕਰ ਲਈਆਂ ਜਾਂਦੀਆਂ ਸਨ। ਅਜਿਹੀ ਥਾਂ ਨੂੰ ਪਿੜ ਕਿਹਾ ਜਾਂਦਾ ਸੀ। ਭਰੀਆਂ ਦੀ ਢੋਆ-ਢੁਆਈ ਲਈ ਬੈਲਾਂ ਨਾਲ ਚੱਲਣ ਵਾਲੇ ਲੱਕੜ ਦੇ ਬਣੇ ਗੱਡਿਆਂ ਦੀ ਵਰਤੋਂ ਕੀਤੀ ਜਾਂਦੀ ਸੀ। ਭਰੀਆਂ ਪਿੜ ਵਿਚ ਖੋਲ੍ਹ ਕੇ ਇਨ੍ਹਾਂ ਉੱਪਰ ਬੈਲਾਂ ਪਿੱਛੇ ਪਾ ਕੇ ਫਲ੍ਹੇ ਫੇਰੇ ਜਾਂਦੇ ਸਨ। ਗੁਰਬਾਣੀ ਵਿਚ ਫਲ੍ਹੇ ਨੂੰ ਅਨਗਾਹ ਕਿਹਾ ਗਿਆ ਹੈ। ਗਾਹ ਵਿੱਚੋਂ ਤੂੜੀ ਅਲੱਗ ਕਰਨ ਉਪਰੰਤ ਦਾਣਿਆਂ ਦਾ ਜਿਹੜਾ ਢੇਰ ਲੱਗ ਜਾਂਦਾ ਸੀ ਉਸ ਨੂੰ ਬੋਹਲ ਕਿਹਾ ਜਾਂਦਾ ਸੀ। ਆਟੇ ਦੀ ਲੋੜ ਪੂਰੀ ਕਰਨ ਲਈ ਹਰ ਘਰ ਵਿਚ ਹੱਥਾਂ ਨਾਲ ਚਲਾਉਣ ਵਾਲੀ ਚੱਕੀ ਹੁੰਦੀ ਸੀ। ਦਹੀਂ ਤੋਂ ਲੱਸੀ ਅਤੇ ਮੱਖਣ ਤਿਆਰ ਕਰਨ ਲਈ ਹੱਥਾਂ ਨਾਲ ਚਲਾਉਣ ਵਾਲੀਆਂ ਮਧਾਣੀਆਂ ਹੁੰਦੀਆਂ ਸਨ ਜਿਹੜੀਆਂ ਨੇਤ੍ਰੇ ਅਤੇ ਈਟੀਆਂ ਦੀ ਮਦਦ ਨਾਲ ਚਲਾਈਆਂ ਜਾਂਦੀਆਂ ਸਨ। ਘਰਾਂ ਅੰਦਰ ਰੱਖੀਆਂ ਉਖਲੀਆਂ ਵਿਚ ਧਾਨ ਪਾ ਕੇ ਇਹ ਮੁਹਲੀ ਨਾਲ ਛੜਿਆ ਜਾਂਦਾ ਸੀ, ਤਾਂ ਜੁ ਇਸ ਵਿੱਚੋਂ ਚੌਲ ਕੱਢੇ ਜਾ ਸਕਣ। ਸਰ੍ਹੋਂ ਅਤੇ ਤਿਲਾਂ ਦੇ ਬੀਜਾਂ ਵਿੱਚੋਂ ਤੇਲ ਕੱਢਣ ਲਈ ਬੈਲ ਆਦਿ ਨਾਲ ਚਲਾਉਣ ਵਾਲੇ ਕੋਹਲੂ ਵਰਤੋਂ ਵਿਚ ਲਏ ਜਾਂਦੇ ਸਨ। ਪੁਰਾਣੇ ਢੰਗ ਨਾਲ ਕੀਤੀ ਜਾਂਦੀ ਅਜਿਹੀ ਖੇਤੀ ਨਾਲ ਸੰਬੰਧਿਤ ਅਨੇਕ ਸ਼ਬਦਾਂ ਦੀ ਵਰਤੋਂ ਗੁਰਬਾਣੀ ਅੰਦਰ ਕੀਤੀ ਗਈ ਹੈ। ਇਨ੍ਹਾਂ ਸ਼ਬਦਾਂ ਵਿੱਚੋਂ ਕੁਝ ਹੇਠ ਲਿਖੇ ਅਨੁਸਾਰ ਹਨ:- ਕਿਰਸਾਨ, ਫਸਲ, ਅਹਾੜੀ, ਸਉਣੀ, ਭੈਂਸ, ਗਊ, ਬਛਰਾ, ਬਲਦ, ਹਲ, ਸੁਹਾਗਾ, ਖੂਹ, ਹਰਹਟ, ਡੋਲ, ਜੇਵਰੀ (ਲੱਜ), ਵਾੜਿ, ਰਾਖਾ, ਡਰਨਾ, ਲਾਵੇ, ਕੁੜ ਭਜਣਾ, ਡਡੁਰੀ, ਬੂਆੜੁ, ਪਿੜ, ਅਨਗਾਹ, ਟਾਂਡਾ, ਗਾਡੋ, ਗਡੀਆਂ, ਬੋਹਲ, ਚਕੀ, ਮਧਾਣੀ, ਨੇਤ੍ਰਾ, ਈਟੀ, ਮੁਹਲੀ ਅਤੇ ਕੋਲੂ ਆਦਿ।

ਗੁਰਬਾਣੀ ਅੰਦਰ ਸੁਸ਼ੋਭਿਤ ਕੁਝ ਬਚਨਾਂ ਅੰਦਰ ਆਏ ਖੇਤੀ ਨਾਲ ਸੰਬੰਧਿਤ ਕਈ ਸ਼ਬਦ ਅਜਿਹੇ ਹਨ, ਜਿਨ੍ਹਾਂ ਦੀ ਧੁਨੀ ਉਚਾਰਨ ਵੇਲੇ ਦੂਸਰੇ ਸ਼ਬਦਾਂ ਨਾਲ ਕਾਫੀ ਮਿਲਦੀ ਜੁਲਦੀ ਹੈ। ਪਾਠ ਕਰਨ ਵਾਲਾ ਵਿਅਕਤੀ ਜਦ ਇਹ ਸ਼ਬਦ ਪੜ੍ਹਦਾ ਹੈ ਤਾਂ ਸਰੋਤਾ ਕਈ ਵਾਰ ਇਹ ਸਮਝ ਬੈਠਦਾ ਹੈ ਕਿ ਇਹ ਸ਼ਬਦ ਸ਼ਾਇਦ ਇੱਕ ਹੀ ਅਰਥ

ਵਾਲੇ ਹਨ। ਨਿਮਨ ਪੰਕਤੀਆਂ ਵਿਚ ਅਜਿਹੇ ਸ਼ਬਦ ਆਏ ਹਨ:

*-ਸੰਤ ਕਾ ਦੋਖੀ ਛੁਟੈ ਇਕੇਲਾ॥*
*ਜਿਉ ਬੂਆੜੁ ਤਿਲੁ ਖੇਤ ਮਾਹਿ ਦੁਹੇਲਾ॥* *(ਪੰਨਾ ੨੮੦)*

*-ਖੋਜੀ ਲਧਮੁ ਖੋਜੁ ਛਡੀਆ ਉਜਾੜਿ॥*
*ਤੈ ਸਹਿ ਦਿਤੀ ਵਾੜਿ ਨਾਨਕ ਖੇਤੁ ਨ ਛਿਜਈ॥* *(ਪੰਨਾ ੫੨੧)*

*-ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥*
*ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥*
*ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ॥* *(ਪੰਨਾ ੫੯੫)*

*-ਕਾਮੁ ਕ੍ਰੋਧੁ ਕਾਇਆ ਕਉ ਗਾਲੈ॥*
*ਜਿਉ ਕੰਚਨ ਸੋਹਾਗਾ ਢਾਲੈ॥* *(ਪੰਨਾ ੯੩੨)*

*-ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ॥*
*ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥* *(ਪੰਨਾ ੭੨੮)*

*-ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥* *(ਪੰਨਾ ੩੬੦)*

ਉਕਤ ਪੰਕਤੀਆਂ ਵਿਚ ਆਏ ਮਿਲਦੀ ਜੁਲਦੀ ਧੁਨੀ ਵਾਲੇ ਸ਼ਬਦ ਹੇਠ ਲਿਖੇ ਅਨੁਸਾਰ ਹਨ:-

੧. ਬੂਆੜੁ ਅਤੇ ਵਾੜਿ, ੨. ਸੁਹਾਗਾ ਅਤੇ ਸੋਹਾਗਾ, ੩. ਈਟੀ ਅਤੇ ਏਤੀ।

ਉਪਰੋਕਤ ਪੰਕਤੀਆਂ ਜਦ ਸਰੋਤਾ ਆਪਣੀਆਂ ਅੱਖਾਂ ਨਾਲ ਖ਼ੁਦ ਪੜ੍ਹਦਾ ਹੈ ਤਾਂ ਸਮਝ ਜਾਂਦਾ ਹੈ ਕਿ ਸੁਣਨ ਵੇਲੇ ਜਿਹੜੇ ਸ਼ਬਦ ਇਕ ਹੀ ਅਰਥ ਵਾਲੇ ਪ੍ਰਤੀਤ ਹੁੰਦੇ ਸਨ ਉਨ੍ਹਾਂ ਦੇ ਹਿੰਸੇ ਅਲੱਗ-ਅਲੱਗ ਹਨ, ਇਸ ਲਈ ਇਨ੍ਹਾਂ ਦੇ ਅਰਥ ਵੀ ਵੱਖਰੇ-ਵੱਖਰੇ ਹਨ। ਉੱਪਰ ਲਿਖੇ ਸ਼ਬਦਾਂ ਦੇ ਅਰਥ ਨਿਮਨ ਪ੍ਰਕਾਰ ਹਨ:-

੧. ਬੂਆੜੁ:- ਤਿਲਾਂ ਦਾ ਉਹ ਬੂਟਾ ਜਿਸ ਦੀਆਂ ਫਲੀਆਂ ਵਿਚ ਬੀਜ ਦੀ ਥਾਂ ਸੁਆਹ ਹੁੰਦੀ ਹੈ। (ਅਜਿਹਾ ਬੂਟਾ ਖੇਤ ਵਿਚ ਹੀ ਖੜ੍ਹਾ ਰਹਿਣ ਦਿੱਤਾ ਜਾਂਦਾ ਹੈ।)

ਵਾੜਿ:- ਫਸਲ ਨੂੰ ਬਚਾਉਣ ਲਈ ਖੇਤ ਦੁਆਲੇ ਲਗਾਈ ਕੰਡੇਦਾਰ ਝਾੜੀ।

੨. ਸੁਹਾਗਾ:- ਜ਼ਿਮੀਂਦਾਰਾ ਇਕ ਸੰਦ, ਜਿਸ ਨਾਲ ਡਲੇ ਭੰਨੇ ਜਾਂਦੇ ਹਨ। ਸੁਹਾਗੇ ਦਾ ਆਕਾਰ ਸ਼ਤੀਰ ਵਰਗਾ ਹੁੰਦਾ ਹੈ।

ਸੋਹਾਗਾ:- ਸੋਨਾ ਗਰਮ ਕਰਨ ਲਈ ਵਰਤਿਆ ਜਾਂਦਾ ਇਕ ਖਾਰਾ ਪਦਾਰਥ।

੩. ਈਟੀ:- ਹੱਥਾਂ ਨਾਲ ਚਲਾਉਣ ਵਾਲੀ ਮਧਾਣੀ ਦੇ ਨੇਤ੍ਰੇ ਦੇ ਸਿਰੇ ਨਾਲ ਬੰਨ੍ਹੀ ਜੌਂ ਦੀ ਸ਼ਕਲ ਦੀ ਲੱਕੜ ਦੀ ਗੁੱਲੀ।

ਏਤੀ :- ਇਤਨੀ।

ਸਮਾਜ ਵਿਚ ਆਈ ਤਬਦੀਲੀ ਕਾਰਨ ਖੇਤੀ ਨਾਲ ਸੰਬੰਧਿਤ ਪੁਰਾਣੇ ਯੰਤਰਾਂ ਦਾ ਚਲਣ ਹੁਣ ਜਾਂ ਤਾਂ ਬੰਦ ਹੋ ਗਿਆ ਹੈ ਜਾਂ ਇਨ੍ਹਾਂ ਦੇ ਰੂਪ ਬਦਲ ਗਏ ਹਨ। ਅਜਿਹਾ ਹੋਣ ਨਾਲ ਅਸੀਂ ਉਨ੍ਹਾਂ ਗੁਰਬਾਣੀ ਉਪਦੇਸ਼ਾਂ ਤੋਂ ਵਾਂਝੇ ਹੋ ਗਏ ਹਾਂ ਜਿਹੜੇ ਸਾਡੇ ਬਜ਼ੁਰਗਾਂ ਨੂੰ ਉਨ੍ਹਾਂ ਦੇ ਵਡੇਰਿਆਂ ਤੋਂ ਵਿਰਸੇ ਵਿਚ ਮਿਲ ਜਾਂਦੇ ਯੰਤਰਾਂ ਦੀ ਵਰਤੋਂ ਕਰਦੇ ਸਮੇਂ ਸਹਿਜੇ ਹੀ ਮਿਲ ਜਾਂਦੇ ਸਨ। ਖੇਤੀ ਨਾਲ ਸੰਬੰਧਿਤ ਯੰਤਰਾਂ ਦੀ ਵਰਤੋਂ ਕਰਦੇ ਸਮੇਂ ਸਾਡੇ ਬਜ਼ੁਰਗ ਜਿਹੜੇ ਗੁਰਬਾਣੀ ਉਪਦੇਸ਼ ਗ੍ਰਹਿਣ ਕਰ ਲੈਂਦੇ ਸਨ ਉਨ੍ਹਾਂ ਵਿੱਚੋਂ ਕੁਝ ਹੇਠ ਲਿਖੇ ਅਨੁਸਾਰ ਹਨ:-

੧. ਹੱਥਾਂ ਨਾਲ ਚਲਾਉਣ ਵਾਲੀ ਚੱਕੀ ਦੀ ਵਰਤੋਂ ਕਰਦੇ ਹੋਏ ਉਹ ਇਹ ਸਿੱਖਿਆ ਗ੍ਰਹਿਣ ਕਰ ਲੈਂਦੇ ਸਨ ਕਿ ਜਿਸ ਤਰ੍ਹਾਂ ਚੱਕੀ ਦੀ ਕਿੱਲੀ ਨਾਲ ਲੱਗੇ ਦਾਣੇ ਪਿਸਣੋਂ ਬਚ ਜਾਂਦੇ ਹਨ, ਠੀਕ ਉਸੇ ਤਰ੍ਹਾਂ ਜਿਹੜੇ ਵਿਅਕਤੀ ਪ੍ਰਭੂ ਦੇ ਦਰ 'ਤੇ ਰਹਿੰਦੇ ਹਨ ਉਨ੍ਹਾਂ ਨੂੰ ਵਿਕਾਰ ਪੋਹ ਨਹੀਂ ਸਕਦੇ। ਗੁਰਵਾਕ ਹੈ:

*ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ॥*
*ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ॥* *(ਪੰਨਾ ੧੪੨)*

੨. ਹੱਥਾਂ ਨਾਲ ਚਲਾਉਣ ਵਾਲੀ ਮਧਾਣੀ ਦੀ ਵਰਤੋਂ ਕਰਨ ਵੇਲੇ ਜਦ ਉਹ ਮਧਾਣੀ ਦੀਆਂ ਈਟੀਆਂ ਹੱਥਾਂ ਵਿਚ ਫੜਦੇ ਸਨ ਤਾਂ ਮਨ ਵਿਚ ਇਹ ਗੱਲ ਬਿਠਾ ਲੈਂਦੇ ਸਨ ਕਿ ਜਿਸ ਤਰ੍ਹਾਂ ਮੱਖਣ ਪ੍ਰਾਪਤ ਕਰਨ ਲਈ ਦਹੀਂ ਰਿੜਕਣ ਵੇਲੇ ਨੇਤ੍ਰੇ ਨਾਲ ਬੰਨ੍ਹੀਆਂ ਈਟੀਆਂ ਹੱਥਾਂ ਵਿਚ ਫੜ ਕੇ ਮਧਾਣੀ ਨੂੰ ਇੱਧਰ ਉੱਧਰ ਡੋਲਣ ਤੋਂ ਬਚਾਈ ਰੱਖੀਦਾ ਹੈ, ਠੀਕ ਉਸੇ ਤਰ੍ਹਾਂ ਆਤਮਿਕ ਉਪਦੇਸ਼ਾਂ ਅਨੁਸਾਰ ਜੀਉਣ ਲਈ ਸਾਨੂੰ ਨਿਮਨ ਬਚਨਾਂ ਅਨੁਸਾਰ ਆਪਣੇ ਮਨ ਨੂੰ ਵੱਸ ਵਿਚ ਰੱਖਣਾ ਚਾਹੀਦਾ ਹੈ:

*ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ॥*
*ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥* *(ਪੰਨਾ ੭੨੮)*

੩. ਕੋਹਲੂ ਦੀ ਗਾਧੀ ਅੱਗੇ ਜੁੜੇ ਬਲਦ ਨੂੰ ਦੇਖ ਕੇ ਉਹ ਇਹ ਸਿੱਖਿਆ ਆਪਣੇ ਮਨ ਵਿਚ ਬਿਠਾ ਲੈਂਦੇ ਸਨ ਕਿ ਜਿਹੜਾ ਪ੍ਰਾਣੀ ਨਿੰਦਾ ਕਰਦਾ ਹੈ ਪਰਮਾਤਮਾ ਉਸ ਨੂੰ ਕੋਹਲੂ ਦੇ ਬਲਦ ਵਾਂਗ ਸਜ਼ਾ ਦਿੰਦਾ ਹੈ। ਨਿੰਦਕ ਬਾਰੇ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਉਚਾਰੇ ਬਚਨ ਇਸ ਪ੍ਰਕਾਰ ਹਨ :

*ਓਹੁ ਤੇਲੀ ਸੰਦਾ ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ॥* *(ਪੰਨਾ ੩੦੯)*

੪. ਚੌਲ ਪ੍ਰਾਪਤ ਕਰਨ ਲਈ ਉਖਲੀ ਵਿਚ ਧਾਨ ਪਾ ਕੇ ਇਸ ਦੇ ਤੋਹ ਮੁਹਲੀ ਨਾਲ ਛੜਣ ਦੀ ਕ੍ਰਿਆ ਤੋਂ ਉਹ ਬੁਰੀ ਸੰਗਤ ਤੋਂ ਦੂਰ ਰਹਿਣ ਦੀ ਸਿੱਖਿਆ ਗ੍ਰਹਿਣ ਕਰ ਲੈਂਦੇ ਸਨ। ਗੁਰਬਾਣੀ ਦਾ ਉਪਦੇਸ਼ ਹੈ:

*ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ॥*
*ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ॥* *(ਪੰਨਾ ੧੩੭੫)* ■

# ਸੰਗਤ ਦਾ ਸੰਕਲਪ

*-ਡਾ. ਸ਼ਮਸ਼ੇਰ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਵਿਅਕਤੀਗਤ ਆਚਰਨ ਦੀ ਉਸਾਰੀ ਲਈ ਪੂਜਾ-ਪਾਠ 'ਤੇ ਜ਼ੋਰ ਦਿੱਤਾ ਜਾਂਦਾ ਸੀ। ਰਿਸ਼ੀ-ਮੁਨੀ ਜੰਗਲਾਂ ਵਿਚ ਜਾਂਦੇ, ਤਪ ਕਰਦੇ, ਬੋਧੀ ਮੱਠਾਂ ਵਿਚ ਇਕਾਂਤ ਵਾਸ ਕਰਦੇ ਅਤੇ ਜੋਗੀ ਸਮਾਧੀਆਂ ਲਾਉਂਦੇ। ਮੰਦਰਾਂ ਦਾ ਆਕਾਰ ਇਤਨਾ ਛੋਟਾ ਹੁੰਦਾ ਸੀ ਕਿ ਕੇਵਲ ਪੁਜਾਰੀ ਦੇ ਬੈਠਣ ਦੀ ਹੀ ਥਾਂ ਹੁੰਦੀ ਸੀ। ਇਕਾਂਤ-ਵਾਸ ਵਿਚ ਮਨ ਵਿਕਾਰਾਂ ਤੋਂ ਮੁਕਤ ਨਹੀਂ ਹੁੰਦਾ। ਗੁਰੂ ਜੀ ਫੁਰਮਾਉਂਦੇ ਹਨ:

*ਇਕਿ ਵਣ ਖੰਡਿ ਬੈਸਹਿ ਜਾਇ ਸਦੁ ਨ ਦੇਵਹੀ॥*
*ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ॥*
*ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ॥*
*ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ॥*
*ਇਕਿ ਨਗਨ ਫਿਰਹਿ ਦਿਨੁ ਰਾਤਿ ਨੀਂਦ ਨ ਸੋਵਹੀ॥*
*ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ॥* *(ਪੰਨਾ ੧੨੮੪)*

ਸਿੱਖ ਦਾ ਸਰੂਪ ਤੇ ਕਰਮ ਕੈਸੇ ਹੋਣ, ਗੁਰੂ ਜੀ ਸਾਹਮਣੇ ਇਹ ਇਕ ਕਰਨਯੋਗ ਕੰਮ ਸੀ। ਸੰਗਤ ਵਿਚ ਜੁੜਨ ਵਾਲੇ ਮਨੁੱਖ ਦਾ ਮਨ ਭਟਕਦਾ ਨਹੀਂ, ਵਿਕਾਰਾਂ ਵੱਲ ਨਹੀਂ ਜਾਂਦਾ। ਸੰਗਤ ਆਤਮਿਕ ਵਿਕਾਸ ਲਈ ਸਹਾਈ ਹੁੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਯਾਤਰਾਵਾਂ ਦੇ ਦੌਰਾਨ ਜਿੱਥੇ ਲੋੜ ਪਈ ਸੰਗਤਾਂ ਕਾਇਮ ਕੀਤੀਆਂ ਤੇ ਪੰਗਤ ਲਗਾਉਣ ਦਾ ਆਦੇਸ਼ ਵੀ ਦਿੱਤਾ। ਸੰਗਤ ਨੂੰ "ਧਰਮਸਾਲ" ਕਿਹਾ ਗਿਆ ਹੈ। ਭਾਈ ਗੁਰਦਾਸ ਜੀ ਲਿਖਦੇ ਹਨ:

*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨ ਸਦਾ ਵਿਸੋਆ।* *(ਵਾਰ ੧:੨੭)*

**ਪਰਿਭਾਸ਼ਾ :** ਇੱਕ, ਸਰਬ ਸ਼ਕਤੀਮਾਨ ਪ੍ਰਭੂ ਵਿਚ ਵਿਸ਼ਵਾਸ ਰੱਖਣ ਵਾਲੇ ਤੇ ਗੁਰੂ ਦੁਆਰਾ ਉਚਾਰੀ ਹੋਈ ਬਾਣੀ ਨੂੰ ਵਿਚਾਰਨ ਤੇ ਅਮਲ ਵਿਚ ਲਿਆਉਣ ਵਾਲੇ ਗੁਰਮੁਖਾਂ ਦੇ ਇਕੱਠ ਦੇ ਨਾਮ ਨੂੰ ਸੰਗਤ ਮੰਨਿਆ ਗਿਆ ਹੈ। ਇਸ ਸੰਗਤ ਵਿਚ ਪ੍ਰਭੂ ਦਾ ਹੀ ਜਸ ਕੀਤਾ ਜਾਂਦਾ ਹੈ। ਇਸ ਤਰ੍ਹਾਂ ਦਾ ਜਸ ਕਰਨ ਵਾਲੇ ਗੁਰਮੁਖਾਂ ਦਾ ਮੇਲ ਹੀ ਸਿੱਖ ਪ੍ਰਭੂ ਤੋਂ ਰੋਜ਼ ਅਰਦਾਸ ਵਿਚ ਮੰਗਦਾ ਹੈ। ਗੁਰਬਾਣੀ ਅਨੁਸਾਰ ਸੰਗਤ ਦੀ ਪਰਿਭਾਸ਼ਾ ਇਸ ਪ੍ਰਕਾਰ ਦਿੱਤੀ ਗਈ ਹੈ:

*-ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥* *(ਪੰਨਾ ੭੨)*
*-ਸੇਈ ਪਿਆਰੇ ਮੇਲ,*
*ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ।* *(ਅਰਦਾਸ)*

**ਪਿੰਡ ਤੇ ਡਾਕ: ਸ਼ੇਖੂਪੁਰਾ, ਨੇੜੇ ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨*

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਜਿੱਥੇ ਦੋ ਸਿੱਖ ਵੀ ਮਿਲ ਕੇ ਗੁਰਮਤਿ ਦੀ ਵਿਚਾਰ ਕਰਦੇ ਹਨ, ਉਹ ਵੀ ਸਤਸੰਗਤਿ ਹੈ।

*ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ।* *(ਵਾਰ ੧੩:੧੯)*

ਗੁਰਦੁਆਰੇ ਦਾ ਕਰਮ ਹੀ ਗੁਰੂ ਜਸ ਦੱਸਿਆ ਹੈ, ਜਿਸ ਜਸ ਦੁਆਰਾ ਦਰਗਾਹ ਵਿਚ ਮਾਣ ਪ੍ਰਾਪਤ ਹੁੰਦਾ ਹੈ:

*ਗੁਰ ਦੁਆਰੈ ਹਰਿ ਕੀਰਤਨੁ ਸੁਣੀਐ॥*
*ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ॥*
*ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ॥* *(ਪੰਨਾ ੧੦੭੫)*

**ਸੰਗਤ ਦੇ ਲਾਭ:** ਸੰਗਤ ਵਿਚ ਜਗਿਆਸੂ ਦੈਵੀ ਗੁਣ ਗ੍ਰਹਿਣ ਕਰਦੇ ਹਨ। ਦੈਵੀ ਗੁਣਾਂ ਦਾ ਸਿੱਖਣਾ ਹੀ ਜੀਵਨ ਦਾ ਮਨੋਰਥ ਹੈ:

*ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ॥* *(ਪੰਨਾ ੧੩੧੬)*

ਸੰਗਤ ਵਿਚ ਜਾਣ ਨਾਲ ਮਨੁੱਖ ਅਵਗੁਣਾਂ ਤੋਂ ਛੁਟਕਾਰਾ ਪਾ ਕੇ ਸਭ ਗੁਣਾਂ ਨੂੰ ਗ੍ਰਹਿਣ ਕਰ ਲੈਂਦਾ ਹੈ। ਗੁਰਮਤਿ ਅਨੁਸਾਰ ਸੰਗਤ ਦੀ ਇਹੀ ਮਹੱਤਤਾ ਹੈ ਕਿ ਪਤਿਤ ਤੇ ਪਾਪੀ ਦੋਨੋਂ ਪਵਿੱਤਰ ਹੋ ਜਾਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ:

*ਊਤਮ ਸੰਗਤਿ ਊਤਮੁ ਹੋਵੈ॥ਗੁਣ ਕਉ ਧਾਵੈ ਅਵਗਣ ਧੋਵੈ॥* *(ਪੰਨਾ ੪੧੪)*

ਗੁਰੂ ਦੀ ਸੰਗਤ ਵਿਚ ਜਾਣ ਨਾਲ ਅਬਿਨਾਸੀ (ਨਾਮ) ਧਨ ਦੀ ਪ੍ਰਾਪਤੀ ਹੁੰਦੀ ਹੈ। ਨਾਮ ਦਾ ਧਨ ਭਗਤਾਂ ਦੀ ਰਾਸ ਹੁੰਦਾ ਹੈ, ਜੋ ਖਰਚਣ ਨਾਲ ਘਟਦਾ ਨਹੀਂ ਸਗੋਂ ਵਧਦਾ ਹੈ। ਹਲਤ ਵਿਚ ਸੋਭਾ ਦੁਆਉਂਦਾ ਹੈ ਅਤੇ ਪਲਤ ਵਿਚ ਮਾਣ ਪ੍ਰਾਪਤ ਹੁੰਦਾ ਹੈ, ਮੁਖ ਉੱਜਲਾ ਹੁੰਦਾ ਹੈ। ਸੰਗਤ ਦੇ ਪ੍ਰਭਾਵ ਕਾਰਨ ਇਕ ਮਿੱਟੀ ਦੇ ਕਿਣਕੇ ਤੋਂ ਜਹਾਨ ਦੇ ਸੂਰਜ ਵਾਂਗ ਇਕ ਨਾਚੀਜ਼ ਮਨੁੱਖ ਕਾਮਲ ਪੁਰਖ ਬਣ ਜਾਂਦਾ ਹੈ। ਇਸ ਖਿਆਲ ਦੀ ਪੁਸ਼ਟੀ ਭਾਈ ਨੰਦ ਲਾਲ ਜੀ ਦੀ ਰਚਨਾ ਵਿੱਚੋਂ ਇੰਝ ਹੁੰਦੀ ਹੈ:

*ਜ਼ੱਰਾ ਰਾ ਦੀਦਮ ਕਿ ਖ਼ੁਰਸ਼ੀਦਿ-ਜਹਾਂ।*
*ਸ਼ੁਦ ਜ਼ਿ ਫ਼ੈਜ਼ਿ ਸੁਹਬਤਿ ਸਾਹਿਬ-ਦਿਲਾਂ॥੧੨੭॥*

ਇਸੇ ਤਰ੍ਹਾਂ ਭਾਈ ਸਾਹਿਬ ਲਿਖਦੇ ਹਨ ਕਿ ਉਹ ਇਕੱਠ (ਸੰਗਤ) ਜੋ ਜੀਵਨ ਤੇ ਬੰਦਗੀ ਲਈ ਹੈ। ਉਹ ਸੰਗਤ ਚੰਗੀ ਹੈ ਜੋ ਪ੍ਰਭੂ ਦੀ ਯਾਦ ਲਈ ਹੈ। ਉਹੀ ਮਿਲਾਪ ਸ਼ੁਭ ਹੈ ਜਿਸ ਦਾ ਮੂਲ ਸ੍ਰੋਤ ਤੇ ਕਾਰਨ ਵਾਹਿਗੁਰੂ ਹੈ:

*ਆਂ ਹਜੂਮਿ ਖੁਸ਼ ਕਿ ਅਜ ਬਹਿਰਿ ਖੁਦਾ-ਸਤ।. . .*
*ਆਂ ਹਜੂਮਿ ਖੁਸ਼ ਕਿ ਬਹਿਰਿ ਯਾਦਿ ਊ-ਸਤ।*
*ਆਂ ਹਜੂਮੇ ਖੁਸ਼ ਕਿ ਹੱਕ ਬੁਨਿਆਦਿ ਊ-ਸਤ।*

ਭਾਈ ਮਨੀ ਸਿੰਘ ਜੀ ਪ੍ਰਭੂ ਨੂੰ ਮਿਲਣ ਦੇ ਚਾਰ ਰਸਤੇ ਸਤਸੰਗਤਿ, ਸਤ, ਸੰਤੋਖ, ਤੇ ਸਮਦਮ ਦੱਸੇ ਹਨ, ਜਿਸ ਵਿਚ ਸਤਸੰਗਤ ਸਭ ਤੋਂ ਪਹਿਲਾ ਰੱਖਿਆ ਹੈ। ਕਵਿ ਸੈਨਾਪਤੀ ਲਿਖਦਾ ਹੈ:

*ਧਰਮਸਾਲ ਸੰਗਤ ਜਬ ਆਵੈ। ਦਰਸ਼ਨ ਪਾਰਬ੍ਰਹਮ ਕੋ ਪਾਵੈ।*

*ਗੁਰ ਸੰਗਤ ਕਛੁ ਭੇਦ ਨ ਹੋਈ। ਪੁਨ ਜਨ ਕਥਾ ਬਖਾਨਤ ਸੋਈ (ਗੁਰ ਸੋਭਾ)*

ਗੁਰਮਤਿ ਨੇ ਇਕਾਂਤ ਦੀ ਥਾਂ ਸੰਗਤ ਅਤੇ ਸੰਨਿਆਸ ਦੀ ਥਾਂ ਗ੍ਰਿਹਸਤ ਦੀ ਪ੍ਰਧਾਨਤਾ ਦਰਸਾਈ ਹੈ। ਸੰਗਤ ਵਿਚ ਜਾਣ ਨਾਲ ਮਨ ਵੱਸ ਵਿਚ ਆਉਂਦਾ ਹੈ, ਹਉਮੈਂ ਦਾ ਅਭਾਵ ਹੁੰਦਾ ਹੈ, ਮਨ ਵਿਚ ਨਿਮਰਤਾ ਆਉਂਦੀ ਹੈ, ਆਤਮਿਕ ਵਿਕਾਸ ਹੁੰਦਾ ਹੈ। ਸੰਗਤ ਬਿਨ੍ਹਾਂ ਕੋਈ ਵੀ ਤਰਿਆ ਨਹੀਂ ਦੇਖਿਆ, ਭਾਵ ਸੰਗਤ ਬਿਨਾਂ ਜੀਵਨ ਦਾ ਪਾਰ ਉਤਾਰਾ ਨਹੀਂ ਹੁੰਦਾ:

*ਖੋਜਤ ਖੋਜਤ ਸੁਨੀ ਇਹ ਸੋਇ॥*
*ਸਾਧਸੰਗਤਿ ਬਿਨੁ ਤਰਿਓ ਨ ਕੋਇ॥* *(ਪੰਨਾ ੩੭੩)*

ਸੰਗਤ ਵਿਚ ਜਾਣ ਨਾਲ ਅਵਗੁਣਾਂ ਤੋਂ ਛੁਟਕਾਰਾ ਹੁੰਦਾ ਹੈ ਅਤੇ ਸ਼ੁਭ ਗੁਣ ਪੈਦਾ ਹੁੰਦੇ ਹਨ। ਸੰਗਤ ਪਤਿਤ ਤੋਂ ਪਵਿੱਤਰ ਬਣਾ ਦਿੰਦੀ ਹੈ, ਨੀਵਿਆਂ ਤੋਂ ਉੱਚਾ ਕਰ ਦਿੰਦੀ ਹੈ, ਜਿਸ ਤਰ੍ਹਾਂ ਚੰਦਨ ਆਪਣੀ ਖੁਸ਼ਬੋ ਸਾਰੇ ਫੈਲਾ ਦਿੰਦਾ ਹੈ:

*ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ॥*
*(ਪੰਨਾ ੮੬੧)*

ਭਾਈ ਗੁਰਦਾਸ ਜੀ ਇਸੇ ਸਿਧਾਂਤ ਨੂੰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਉਲੀਕਦੇ ਹੋਏ ਦੱਸਦੇ ਹਨ ਕਿ ਪਿੱਪਲ ਛਿਛਰੇ (ਪਲਾਸ) ਦੇ ਬ੍ਰਿਛ ਨੂੰ ਆਪਣੀ ਲਪੇਟ ਵਿਚ ਲੈ ਕੇ ਖਾ ਜਾਂਦਾ ਹੈ, ਅਭੇਦ ਕਰ ਲੈਂਦਾ ਹੈ। ਇਸੇ ਤਰ੍ਹਾਂ ਸੰਗਤ ਪਾਪੀ ਨੂੰ ਆਪਣੀ ਸੋਭਤ ਵਿਚ ਲੈ ਕੇ ਸੁਧਾਰ ਦਿੰਦੀ ਹੈ:

*ਚੰਦਨ ਵਾਸ ਵਣਾਸਪਤਿ ਸਭ ਚੰਦਨ ਹੋਵੈ।*
*ਅਸਟ ਧਾਤੁ ਇਕ ਧਾਤੁ ਹੋਇ ਸੰਗ ਪਾਰਸਿ ਢੋਵੈ।*
*ਨਦੀਆ ਨਾਲੇ ਵਾਹੜੇ ਮਿਲਿ ਗੰਗ ਗੰਗੋਵੈ।*
*ਪਤਿਤ ਉਧਾਰਣੁ ਸਾਧੁਸੰਗ ਪਾਪਾਂ ਮਲੁ ਧੋਵੈ।*
*ਨਰਕ ਨਿਵਾਰ ਅਸੰਖ ਹੋਇ ਲਖ ਪਤਿਤ ਸੰਗੋਵੈ। (ਵਾਰ ੨:੧੬)*

**ਸੰਗਤ ਦੀ ਵਿਲੱਖਣਤਾ:** ਗੁਰਮਤਿ ਅਨੁਸਾਰ ਗੁਰੂ ਦੀ ਹਜ਼ੂਰੀ ਉੱਥੇ ਸ਼ਬਦ ਰੂਪ ਵਿਚ ਮੰਨੀ ਗਈ ਹੈ। ਸਤਿਗੁਰਾਂ ਨੇ ਜਿੱਥੇ ਵੀ ਚਰਨ ਪਾਏ ਉੱਥੇ ਸੰਗਤਾਂ ਕਾਇਮ ਕੀਤੀਆਂ। ਸਤਿਗੁਰੂ ਦੀ ਹਜ਼ੂਰੀ ਹੀ ਸੰਗਤ ਹੈ:

*ਜਹ ਸਤਿਗੁਰੁ ਤਹ ਸਤਸੰਗਤਿ ਬਣਾਈ॥* *(ਪੰਨਾ ੧੬੦)*

ਗੁਰਬਾਣੀ ਨੂੰ ਪਰਮੇਸ਼ਰ ਦੀ ਸ਼ਕਤੀ ਮੰਨ ਕੇ ਸਤਿਕਾਰ ਦਿੱਤਾ ਗਿਆ ਹੈ। ਗੁਰਬਾਣੀ ਸਰਬ ਕਲਿਆਣੀ ਸ਼ਕਤੀ ਹੈ। ਜਿਸ ਨੇ ਵੀ ਇਸ ਨੂੰ ਜਪਿਆ ਉਸ ਦਾ ਪਾਰ ਨਿਸਤਾਰਾ ਹੋਇਆ ਹੈ। ਗੁਰਮਤਿ ਅਨੁਸਾਰ ਸੰਗਤ ਵਿਚ ਪਰਮੇਸ਼ਰ ਸ਼ਬਦ-ਰੂਪ ਦੁਆਰਾ ਵਿਦਮਾਨ ਮੰਨਿਆ ਜਾਂਦਾ ਹੈ:

*ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥*
*(ਪੰਨਾ ੯੪)*

ਸਤਸੰਗਤ ਤੋਂ ਨਾਮ ਦੀ ਪ੍ਰਾਪਤੀ ਹੁੰਦੀ ਹੈ। ਵੱਡੇ ਭਾਗਾਂ ਨਾਲ ਨਾਮ ਦੀ ਦਾਤ

ਪ੍ਰਾਪਤ ਹੁੰਦੀ ਹੈ। ਨਾਮ ਦੀ ਦਾਤ ਮਨੁੱਖੀ ਜੀਵਨ ਦਾ ਮਨੋਰਥ ਹੈ। ਇਸ ਮਨੋਰਥ ਦੀ ਸਤਸੰਗਤ ਵਿੱਚੋਂ ਪ੍ਰਾਪਤੀ ਹੋਣੀ ਬੜੀ ਮਹੱਤਤਾ ਦੀ ਗੱਲ ਹੈ। ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ:

*ਸਤਸੰਗਤਿ ਮਹਿ ਨਾਮੁ ਨਿਰਮੋਲਕੁ ਵਡੈ ਭਾਗਿ ਪਾਇਆ ਜਾਈ॥ (ਪੰਨਾ ੯੦੯)*

ਸਤਸੰਗਤ ਨੂੰ ਮਹਾਂ ਪਵਿੱਤਰ ਕਿਹਾ ਗਿਆ ਹੈ। ਇਸ ਵਿੱਚੋਂ ਪ੍ਰਭੂ ਪ੍ਰੇਮ ਦੀ ਦਾਤ ਪ੍ਰਾਪਤ ਹੁੰਦੀ ਹੈ। ਪ੍ਰਭੂ ਹੈ ਹੀ ਪ੍ਰੇਮ। ਪ੍ਰੇਮ ਤੋਂ ਬਿਨਾ ਪ੍ਰਭੂ ਪ੍ਰਾਪਤੀ ਅਸੰਭਵ ਹੈ। ਸਤਸੰਗਤ ਵਿਚ ਗੁਰਮੁਖਿ ਜਨ ਪ੍ਰਭੂ ਪ੍ਰੇਮ ਨਾਲ ਰਤੇ ਹੁੰਦੇ ਹਨ। ਇਹੀ ਦਾਤ ਉਹ ਹੋਰਨਾਂ ਜਗਿਆਸੂਆਂ ਨੂੰ ਵੰਡਦੇ ਹਨ:

*ਮਹਾ ਪਵਿਤ੍ਰ ਸਾਧ ਕਾ ਸੰਗੁ॥*
*ਜਿਸੁ ਭੇਟਤ ਲਾਗੈ ਪ੍ਰਭ ਰੰਗੁ॥ (ਪੰਨਾ ੩੯੨)*

ਸਤਸੰਗਤ ਨੂੰ ਸੱਚ ਖੰਡ, ਬੈਕੁੰਠ ਆਦਿ ਨਾਂਵਾਂ ਨਾਲ ਸਲਾਹਿਆ ਗਿਆ ਹੈ। ਸਤਸੰਗਤ ਦੀ ਪ੍ਰਾਪਤੀ ਉਪਰੰਤ ਜੀਵ ਨੂੰ, ਜਗਿਆਸੂ ਨੂੰ ਹੋਰ ਪ੍ਰਾਪਤੀਆਂ ਦੀ ਲੋੜ ਨਹੀਂ ਰਹਿੰਦੀ। ਸਤਸੰਗਤ ਵਿੱਚੋਂ ਆਉਣ ਵਾਲਾ ਅਨੰਦ ਬਾਕੀ ਸਾਰੇ ਸੁਖਾਂ ਨਾਲੋਂ ਸ੍ਰੇਸ਼ਟ ਮੰਨਿਆ ਗਿਆ ਹੈ।

ਸਤਸੰਗਤ ਵਿਚ ਜਾਣ ਨਾਲ ਮਨੁੱਖ ਦਾ ਜੀਵਨ ਅੰਦਰੋਂ ਅਤੇ ਬਾਹਰੋਂ ਨਿਰਮਲ ਹੋ ਜਾਂਦਾ ਹੈ। ਮਨੁੱਖ ਦੇ ਅੰਦਰ ਪੰਜ ਚੋਰ- ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਹਨ। ਇਹ ਉਸ ਦੇ ਆਤਮਿਕ ਗੁਣਾਂ ਦੀ ਪੂੰਜੀ ਲੁੱਟਦੇ ਰਹਿੰਦੇ ਹਨ। ਹਉਮੈਂ ਦੀ ਮੈਲ ਸੰਗਤ ਵਿਚ ਜਾਣ ਨਾਲ ਹੀ ਉਤਰਦੀ ਹੈ। ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ:

*ਜਨਮ ਜਨਮ ਕੀ ਹਉਮੈ ਮਲੁ ਲਾਗੀ ਮਿਲਿ ਸੰਗਤਿ ਮਲੁ ਲਹਿ ਜਾਵੈਗੋ॥*
*(ਪੰਨਾ ੧੩੦੯)*

ਸਤਸੰਗਤ ਦਾ ਫਲ ਅਠਾਹਠ ਤੀਰਥਾਂ ਦੇ ਇਸ਼ਨਾਨ ਬਰਾਬਰ ਮੰਨਿਆ ਗਿਆ ਹੈ। ਸੰਸਾਰ ਨੂੰ ਭਵਨਿਧ ਮੰਨ ਕੇ ਇਸ ਤੋਂ ਪਾਰ ਉਤਰਨ ਦਾ ਇੱਕੋ ਇਕ ਸਾਧਨ ਸਤਸੰਗਤ ਹੈ। ਜਦੋਂ ਤਕ ਮਨੁੱਖ ਤਿੰਨਾਂ ਗੁਣਾਂ-- ਰਜੋ, ਤਮੋ, ਸਤੋ ਵਿਚ ਵਿਚਰਦਾ ਹੈ ਉਦੋਂ ਤਕ ਜੀਵਨ ਦਾ ਮਨੋਰਥ ਪ੍ਰਾਪਤ ਕਰਨਾ ਮੁਸ਼ਕਲ ਹੈ। ਸੰਗਤ ਦੇ ਮਿਲਾਪ ਨਾਲ ਤੁਰੀਆ ਅਵਸਥਾ ਦੀ ਪ੍ਰਾਪਤੀ ਹੁੰਦੀ ਦੱਸੀ ਗਈ ਹੈ। ਤੁਰੀਆ ਅਵਸਥਾ ਜਾਂ ਸਹਜ ਪਦ ਇਕ ਸੰਤੁਲਿਤ ਅਵਸਥਾ ਹੈ। ਸੰਤੁਲਨ ਪ੍ਰਾਪਤੀ ਹੀ ਜੀਵਨ ਮਨੋਰਥ ਹੈ:

*ਤੁਰੀਆ ਗੁਣੁ ਸਤਸੰਗਤਿ ਪਾਈਐ ਨਦਰੀ ਪਾਰਿ ਉਤਾਰੀ॥ (ਪੰਨਾ ੧੨੬੦)*

ਸਿੱਖ ਨੂੰ ਰੋਜ਼ਾਨਾ ਸਤਸੰਗਤ ਵਿਚ ਜਾਣ ਦਾ ਆਦੇਸ਼ ਹੈ, ਨਹੀਂ ਤਾਂ ਤਨਖਾਹੀਆ ਕਰਾਰ ਦਿੱਤਾ ਗਿਆ ਹੈ। ਸਤਸੰਗਤ ਦਾ ਮਿਲਾਪ ਸਿੱਖ ਦੀ ਨਿੱਤ ਦੀ ਰਹਿਣੀ ਦਾ ਅੰਗ ਹੈ।

*ਨੰਦ ਲਾਲ ਤੁਮ ਬਚਨ ਸੁਣਹੁ ਸਿਖ ਕਰਮ ਹੈ ਏਹ। . . .*
*ਪ੍ਰਾਤਾਕਾਲ ਸਤਿਸੰਗ ਨਾ ਜਾਵੈ ਤਨਖ਼ਾਹਦਾਰ ਬਹੁ ਵੱਡਾ ਕਹਾਵੈ॥੩॥*

ਜਿੱਥੇ ਸਿੱਖ ਨੂੰ ਗੁਰਮੁਖਾਂ ਦੀ ਸੰਗਤ ਵਿਚ ਜਾਣ ਦਾ ਆਦੇਸ਼ ਹੈ, ਉੱਥੇ ਮਨਮੁਖਾਂ

ਦੀ ਸੰਗਤ ਤੋਂ ਦੂਰ ਰਹਿਣ ਦਾ ਵੀ ਆਦੇਸ਼ ਹੈ। ਭਗਤ ਕਬੀਰ ਜੀ ਸਾਕਤ ਦੀ ਸੰਗਤ ਤੋਂ ਦੂਰ ਰਹਿਣ ਲਈ ਪ੍ਰੇਰਨਾ ਦਿੰਦੇ ਹਨ। ਦੂਸਰਾ ਪੱਖ ਉਨ੍ਹਾਂ ਹੰਕਾਰੀਆਂ ਦਾ ਦੱਸਦੇ ਹਨ ਜਿਹੜੇ ਸੰਗਤ ਵਿਚ ਹਉਮੈਂ ਦੀ ਭਾਵਨਾ ਨਾਲ ਆਉਂਦੇ ਹਨ। ਉਹ ਆਪਣੀ ਤੇ ਦੂਸਰਿਆਂ ਦੀ ਤਬਾਹੀ ਦਾ ਕਾਰਨ ਬਣਦੇ ਹਨ। ਇੱਥੇ ਬੇਰੀ ਤੇ ਕੇਲੇ ਦਾ ਦ੍ਰਿਸ਼ਟਾਂਤ ਦਿੱਤਾ ਹੈ। ਬੇਰੀ ਦੀ ਕੰਡਿਆਂ ਭਰੀ ਡਾਲੀ ਜਿਉਂ-ਜਿਉਂ ਝੂਲਦੀ ਹੈ ਤਿਉਂ-ਤਿਉਂ ਕੇਲੇ ਦੇ ਪੱਤੇ ਚੀਰੇ ਜਾਂਦੇ ਹਨ। ਬੇਰੀ ਦਾ ਕੰਡਿਆਲਾ ਜੀਵਨ ਦੂਸਰਿਆਂ ਪ੍ਰਤੀ ਦੁਖਦਾਈ ਹੈ:

*ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥*
*ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ॥* *(ਪੰਨਾ ੧੩੬੯)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੌਰਾਨ ਕਈ ਚੋਰਾਂ, ਠੱਗਾਂ ਨੂੰ ਸਿੱਧੇ ਰਸਤੇ ਪਾਇਆ ਤੇ ਪਤਿਤਾਂ ਨੂੰ ਪਵਿੱਤਰ ਬਣਾਇਆ। ਮੁਲਤਾਨ ਦੇ ਤੁਲੰਬੇ ਨਗਰ ਦਾ ਸ਼ੇਖ ਸੱਜਣ ਠੱਗ ਸੀ ਜੋ ਲੋਕਾਂ ਨੂੰ ਆਪਣੇ ਸੱਜਣ ਹੋਣ ਦਾ ਭੁਲੇਖਾ ਪਾ ਕੇ ਠੱਗ ਲੈਂਦਾ ਸੀ। ਗੁਰੂ ਜੀ ਦੀ ਸੰਗਤ ਕਰ ਕੇ ਮਨ ਬਦਲ ਗਿਆ। ਗੁਰੂ ਜੀ ਨੇ ਇਕ ਸ਼ਬਦ ਉਚਾਰਨ ਕੀਤਾ, ਜਿਸ ਨੇ ਸੱਜਣ ਠੱਗ ਨੂੰ ਜੀਵਨ ਦੀ ਅਸਲੀਅਤ ਸਮਝਾ ਦਿੱਤੀ, ਜਿਸ ਦਾ ਸਾਰ-ਤੱਤ ਅੰਤਮ ਪੰਕਤੀ ਵਿਚ ਮਿਲਦਾ ਹੈ:

*ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥*
*ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥੧॥*
*ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ॥* *(ਪੰਨਾ ੭੨੯)*

ਸ੍ਰੀ ਗੁਰੂ ਅਰਜਨ ਦੇਵ ਜੀ ਇਕ ਵਾਰ ਸੰਗਤ ਵਿਚ ਬੈਠੇ ਸਨ। ਇਕ ਮੱਝਾਂ ਚੋਰੀ ਕਰਨ ਵਾਲਾ ਚੋਰ (ਭਾਈ ਬਿਧੀ ਚੰਦ) ਆ ਕੇ ਸੰਗਤ ਵਿਚ ਬੈਠ ਗਿਆ ਤਾਂ ਖੋਜੀ ਵੀ ਪਿੱਛੇ ਪਹੁੰਚ ਗਏ ਪਰੰਤੂ ਸੰਗਤ ਦੇ ਪ੍ਰਭਾਵ ਕਾਰਨ ਚੋਰ ਨਜ਼ਰ ਨਾ ਆਇਆ ਤਾਂ ਅਖੀਰ ਗੁਰੂ ਜੀ ਨੂੰ ਦੱਸਿਆ। ਗੁਰੂ ਸਾਹਿਬ ਨੇ ਸੰਗਤ ਵਿੱਚੋਂ ਚੋਰ ਬਾਰੇ ਪੁੱਛਿਆ ਤਾਂ ਭਾਈ ਬਿਧੀ ਚੰਦ ਉੱਠ ਕੇ ਖੜਾ ਹੋ ਗਿਆ ਤੇ ਆਪਣੀ ਚੋਰੀ ਸਵੀਕਾਰ ਕੀਤੀ ਅਤੇ ਨਾਲ ਹੀ ਅੱਗੇ ਤੋਂ ਚੋਰੀ ਨਾ ਕਰਨ ਦਾ ਪ੍ਰਣ ਕੀਤਾ। ਭਾਈ ਬਿਧੀ ਚੰਦ ਸਿੱਖੀ ਦਾ ਪ੍ਰਚਾਰਕ ਤੇ ਸੈਨਾਪਤੀ ਬਣਿਆ। ਪਾਰਸ ਲੋਹੇ ਨੂੰ ਸੋਨਾ ਬਣਾ ਸਕਦਾ ਹੈ ਪਰ ਪਾਰਸ ਨਹੀਂ ਬਣਾ ਸਕਦਾ ਪਰੰਤੂ ਗੁਰੂ ਤਾਂ ਸਿੰਘ ਨੂੰ ਪਾਰਸ ਬਣਾ ਦਿੰਦਾ ਹੈ। ਭਾਈ ਗੁਰਦਾਸ ਜੀ ਫੁਰਮਾਉਂਦੇ ਹਨ:

*ਸਤਿਗੁਰ ਦੇਵ ਸੇਵ ਅਲਖ ਅਭੇਵ ਗਤਿ,ਸਾਵਧਾਨ ਸਾਧ ਸੰਗਿ ਸਿਮਰਨ ਮਾਤ੍ਰ ਕੈ॥*
*ਪਤਿਤ ਪੁਨੀਤ ਰੀਤਿ ਪਾਰਸ ਕਰੇ ਮਨੂਰ,ਬਾਂਸ ਮੈ ਸੁਬਾਸੁ ਦੈ ਕੁਪਾਤ੍ਰਹਿ ਸੁਪਾਤ੍ਰ ਕੈ॥*
*ਪਤਿਤ ਪੁਨੀਤ ਕਰਿ ਪਾਵਨ ਪਵਿਤ੍ਰ ਕੀਨੇ . . .॥ (ਕਬਿੱਤ ਸਵੱਯੇ)* ■

# ਚੜ੍ਹਦੀ ਕਲਾ ਦਾ ਸੰਕਲਪ

*-ਡਾ. ਜਸਬੀਰ ਸਿੰਘ**

ਚੜ੍ਹਦੀ ਕਲਾ ਨੂੰ ਸਿੱਖਾਂ ਦੇ ਬੁਲੰਦ ਹੌਂਸਲੇ ਦਾ ਕਨਸੈਪਟ ਵੀ ਆਖਿਆ ਜਾ ਸਕਦਾ ਹੈ। ਇਸ ਦੇ ਸੰਕਲਪ ਨੂੰ ਖੁਰਦਬੀਨੀ ਨਿਗਾਹਾਂ ਨਾਲ ਪਕੜਨਾ ਅਤੇ ਇਸ ਦਾ ਸਰੂਪ ਮਿਥਣਾ ਉਚਿਤ ਵੀ ਹੋ ਜਾਂਦਾ ਹੈ। ਚੜ੍ਹਦੀ ਕਲਾ ਦਾ ਫੌਲਾਦੀ ਜਜ਼ਬਾ ਇਕ ਅਜਿਹਾ ਲੋਹ ਸੰਕਲਪ ਹੈ ਜਿਸ ਦੇ ਚੁਕਾਨੇ 'ਚ ਆਤਮ-ਅਡੋਲਤਾ, ਦ੍ਰਿੜ੍ਹ ਨਿਸ਼ਚਾ, ਰੱਬੀ ਵਿਸ਼ਵਾਸ, ਰੱਬ ਦੀ ਰਜ਼ਾ ਵਿਚ ਰਹਿਣਾ ਆਦਿ ਕੇਂਦਰ-ਬਿੰਦੂ ਹੋ ਜਾਂਦੇ ਹਨ। ਇਹ ਮਨ ਦੀ ਬਿਜਲਾਣੂ ਅਵਸਥਾ ਦੀ ਟੀਸੀ ਹੈ।

ਚੜ੍ਹਦੀ ਕਲਾ ਖਾਲਸੇ ਦਾ ਇਕ ਅਜਿਹਾ ਬੋਲਾ ਹੈ ਜੋ ਸਤਾਰ੍ਹਵੀਂ-ਅਠਾਰ੍ਹਵੀਂ ਸਦੀ ਦੇ ਖਾਲਸੇ ਦੀ ਕਾਢ ਪ੍ਰਤੀਤ ਹੁੰਦਾ ਜਾਪਦਾ ਹੈ। ਇਸ ਸੰਕਲਪ ਦੇ ਅਰਥਾਂ ਦਾ ਘੇਰਾ ਵਿਸ਼ਾਲ ਹੈ। ਇਸ ਸੰਕਲਪ ਵਿਚ ਵੈਰੀ ਤੋਂ ਕਦੇ ਨਾ ਡਰਨਾ, ਵਿਸ਼ਵਾਸ ਨਾਲ ਰਣ ਵਿਚ ਜੂਝਣ ਦਾ ਵਿਨਿਯੋਗ ਮੂਲ ਰੂਪ 'ਚ ਇਕ ਪੁਖਤਾ ਮੁਸਮਿਮ ਅਤੇ ਦ੍ਰਿੜ੍ਹ ਲੋਹ-ਸੰਕਲਪ ਦੀ ਪ੍ਰਕ੍ਰਿਆ ਹੈ। ਇਸ ਸੰਕਲਪ ਵਿਚ ਵਿਚਾਰਕ ਲੀਹ ਹੈ। ਚੜ੍ਹਦੀ ਕਲਾ ਦਾ ਸੰਕਲਪ ਸੰਗਰਾਮੀਏ/ਘੁਲਾਟੀਏ ਸਿੱਖਾਂ ਨੂੰ ਸਮੇਂ ਸਮੇਂ ਉੱਦਾਤ ਦੇ ਉਚੇਰਾ ਬਣਾ ਦੇਂਦਾ ਹੈ ਅਤੇ ਪ੍ਰਕ੍ਰਿਆ 'ਚ ਇਕ ਸੰਤੁਲਨ ਬਿੰਦੂ ਪ੍ਰਗਟ ਕਰ ਦੇਂਦਾ ਹੈ। ਇਸ ਲਕਸ਼ ਨੂੰ "ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ" ਨਾਲ ਸਹਿਮਿਸ਼ਰਤ ਕਰ ਕੇ ਚੜ੍ਹਦੀ ਕਲਾ ਦੀ ਸਦੀਵੀ ਸਮਾਨਤਾ ਦਾ ਪ੍ਰਤਿਪਾਦਨ ਕਰ ਦਿੱਤਾ ਗਿਆ ਸੀ। "ਨਿਸਚੈ ਕਰਿ ਅਪੁਨੀ ਜੀਤ ਕਰੋਂ" ਵਾਲਾ ਚੜ੍ਹਦੀ ਕਲਾ ਦਾ ਅਦੁੱਤੀ ਸੰਕਲਪ ਪੂਰਨ ਪ੍ਰਕ੍ਰਿਆ ਉਜਾਗਰ ਹੋ ਜਾਂਦਾ ਹੈ ਅਤੇ ਯੁੱਧ ਦੀ ਵੰਗਾਰ/ਧਰਮ ਦੀ ਵੰਗਾਰ ਧਰਮ-ਯੁੱਧ ਦਾ ਵਿਨਿਯੋਗ ਹੋ ਨਿਬੜਦੀ ਹੈ। ਇਸ ਸੰਕਲਪ ਦੀ ਟੀਸੀ 'ਤੇ ਜਾਣ ਲਈ ਪਹਿਲਾਂ ਮਰਨ ਕਬੂਲਣਾ ਪੈਂਦਾ ਹੈ ਅਤੇ ਮੌਤ 'ਤੇ ਜਿੱਤ ਦਾ ਹਲਫ਼ਨਾਮਾ ਲੈ ਕੇ ਸੰਗਰਾਮੀਏ ਲਈ ਅਨੰਦ ਭਰਿਆ ਉਤਸਵ ਹੋ ਜਾਂਦਾ ਹੈ। ਇਹ ਹੀ ਇਸ ਦੇ ਲਕਸ਼ ਦੀ ਪ੍ਰਤਿਪਾਦਨਾ ਹੈ। ਗੁਰਬਾਣੀ ਵਿਚ ਅਨੇਕ ਥਾਂਵਾਂ ਉੱਤੇ ਅੰਤਰ-ਮਨ ਸੰਘਰਸ਼ ਲਈ ਰੂਪਕਾਂ ਦੀ ਵਰਤੋਂ, ਅਸਲੋਂ ਪ੍ਰਤੱਖ ਰੂਪ ਵਿਚ ਯੁੱਧ-ਖੇਤਰ ਦਾ ਜ਼ਿਕਰ ਚੜ੍ਹਦੀ ਕਲਾ ਦਾ ਪ੍ਰਤੀਕ ਹੀ ਤਾਂ ਹਨ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* (ਪੰਨਾ ੧੪੧੨)

**R-11, Swaran Colony, Gole Gujral, Jammu Tawi- 180002, M. 99065-66604*

ਚੜ੍ਹਦੀ ਕਲਾ ਦੇ ਮਾਨਸਿਕ ਜੁਝਾਰੂ ਸੁਝਾਰੂ ਸੁਭਾਅ ਨੂੰ ਭਗਤ ਕਬੀਰ ਜੀ ਨੇ ਦਰਸਾਇਆ ਹੈ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

ਚੜ੍ਹਦੀ ਕਲਾ ਦੇ ਸੰਕਲਪ ਨੂੰ ਪਰਖਣ ਲਈ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਅਗਨ ਕੁੰਡ ਦੀ ਤੱਤੀ ਤਵੀ 'ਤੇ ਬੈਠਾਇਆ ਗਿਆ ਪਰ ਗੁਰੂ ਸਾਹਿਬ ਨੇ ਬੇਇਨਸਾਫ਼ੀ ਦੀ ਈਨ ਨਹੀਂ ਮੰਨੀ। ਉਸ ਸਮੇਂ ਦੀ ਜ਼ਾਲਮ ਹਕੂਮਤ ਨੇ ਇਹ ਅਨੁਭਵ ਕਰ ਲਿਆ ਸੀ ਕਿ ਇਕ ਦਿਨ ਮਨੁੱਖ-ਮਾਤਰ ਦੇ ਕਲਿਆਣ ਨੂੰ ਸਮਰਪਿਤ ਇਹ ਸ਼ਹੀਦੀ, ਕ੍ਰਾਂਤੀ ਲਹਿਰ, ਮਨੁੱਖਤਾ ਦੇ ਰਤ ਨਾਲ ਹੋਈ ਰਾਜਸੀ ਚਿਣਾਈ ਤੇ ਉਸਾਰੀ ਨੂੰ ਜ਼ਾਲਮ ਹੁਕਮਰਾਨਾਂ ਸਮੇਤ ਨੇਸਤ-ਓ-ਨਾਬੂਦ ਕਰ ਦੇਵੇਗੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਇਸ ਸੰਕਲਪ ਦੀ ਪੂਰਤੀ ਲਈ ਜ਼ੁਲਮ ਦੇ ਕੰਡੇ ਛਾਂਗਣੇ ਪਏ ਸਨ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ "ਹਿੰਦ ਦੀ ਚਾਦਰ" ਦਾ ਗੌਰਵ ਪ੍ਰਾਪਤ ਕਰ ਕੇ ਦਿੱਲੀ ਦੇ ਚਾਂਦਨੀ ਚੌਕ ਵਿਚ ਸ਼ਹੀਦੀ ਪਾਉਣੀ ਪਈ। ਉਨ੍ਹਾਂ ਭਾਰਤੀ ਲੋਕਾਂ ਨੂੰ ਮੌਤ ਦੇ ਭੈਅ ਤੋਂ ਮੁਕਤ ਕਰ ਕੇ ਧਰਮ ਦੀ ਖਾਤਰ ਜੂਝ ਮਰਨ ਦਾ ਚਿਰਾਗ ਰੋਸ਼ਨ ਕੀਤਾ। ਇਹ ਮੀਰੀ-ਪੀਰੀ ਦੇ ਜੀਵਨ ਦਰਸ਼ਨ ਦਾ ਅਗਲਾ ਸੂਤਰ ਸੀ।

ਦਸਮੇਸ਼ ਪਿਤਾ ਜੀ ਨੂੰ ਜ਼ੁਲਮ ਦੀਆਂ ਜੜ੍ਹਾਂ ਪੁੱਟਣ ਲਈ ਹੱਥ ਵਿਚ ਸ਼ਮਸ਼ੀਰ ਫੜਨੀ ਪਈ। ਕਈ ਸ਼ਤਾਬਦੀਆਂ ਤਕ ਖਾਲਸੇ ਨੂੰ ਦੇਗਾਂ, ਆਰਿਆਂ, ਚਰਖੜੀਆਂ, ਸਰਹੰਦ ਦੀਆਂ ਦੀਵਾਰਾਂ ਆਦਿ ਭਿਅੰਕਰ ਦ੍ਰਿਸ਼ਾਵਾਂ ਦੇਖਣੀਆਂ ਪਈਆਂ, ਪਰ ਕਸਵੱਟੀ 'ਤੇ ਪਰਖ 'ਚ ਕੋਈ ਫ਼ਰਕ ਨਾ ਪਿਆ ਅਤੇ ਕੁਠਾਲੀ ਵਿਚ ਢਾਲਿਆ ਸੋਨਾ (ਖਾਲਸਾ ਪੰਥ) ਅਨੋਖੀ ਚਮਕ ਪੈਦਾ ਕਰਦਾ ਗਿਆ। ਇੰਝ ਸਿੱਖ ਕੌਮ ਦੇ ਜਾਹੋ-ਜਲਾਲ ਦਾ ਆਫ਼ਤਾਬ ਕਦੇ ਅਸਤ ਨਾ ਹੋਇਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਸਾਰਕ ਅਰਥਾਂ ਵਿਚ ਆਪਣਾ ਸਭ ਕੁਝ ਵਾਰ ਕੇ ਗ਼ੈਰਤ ਤੇ ਸਵੈਮਾਣ ਦੇ ਰੂ-ਬ-ਰੂ ਚੜ੍ਹਦੀ ਕਲਾ ਦੇ ਸੰਕਲਪ ਰਾਹੀਂ ਭਾਰਤ ਦੀ ਨਿਮਾਣੀ, ਨਿਤਾਣੀ ਤੇ ਨਿਰਬਲ ਹੋ ਚੁੱਕੀ ਲੋਕਾਈ ਵਿਚ ਸਵੈਮਾਣ ਤੇ ਨਿਰਭੈਤਾ ਦੀ ਭਾਵਨਾ ਸੁਰਜੀਤ ਕਰ ਕੇ ਜ਼ਬਰ-ਜ਼ੁਲਮ ਵਿਰੁੱਧ ਜੂਝਣ ਦੀ ਪ੍ਰੇਰਨਾ ਦਿੱਤੀ ਅਤੇ ਨਿਰਾਸ਼ ਹੋ ਚੁੱਕੀ ਲੋਕਾਈ ਲਈ ਚਾਨਣ-ਮੁਨਾਰਾ ਬਣ ਕੇ ਰਾਹ ਰੋਸ਼ਨ ਕੀਤਾ। ਇਸੇ ਸੰਕਲਪ ਸਦਕਾ ਬਾਅਦ ਵਿਚ ਸਿੱਖਾਂ ਦੀਆਂ ਲੰਮੀਆਂ ਜੱਦੋ-ਜਹਿਦਾਂ ਵਿਚੋਂ ਮਨੁੱਖੀ ਕਦਰਾਂ-ਕੀਮਤਾਂ ਦੇ ਅਵਮੂਲਨ ਦੀਆਂ ਅਨੇਕ ਦਿਸ਼ਾਵਾਂ ਉਦਘਾਟਿਤ ਹੋਈਆਂ ਅਤੇ ਚੜ੍ਹਦੀ-ਕਲਾ ਦੇ ਸੰਕਲਪ ਨੇ ਧਾਰਮਿਕ, ਸੱਭਿਆਚਾਰਕ, ਸਾਂਸਕ੍ਰਿਤਿਕ ਤੇ ਸਮਾਜਿਕ ਧਰਾਤਲ 'ਤੇ ਘੋਰ ਸੰਗਰਾਮਾਂ ਵਿਚ ਜਿੱਤਾਂ ਪ੍ਰਾਪਤ ਕੀਤੀਆਂ।

ਗੁਰੂ ਸਾਹਿਬਾਨ ਨੂੰ ਦਸਾਂ ਜਾਮਿਆਂ ਦੀ ਯਾਤਰਾ ਦੇ ਦੌਰ ਵਿਚ ਭਿਆਨਕਤਰ ਸੰਘਰਸ਼ਾਂ ਵਿੱਚੋਂ ਲੰਘਣਾ ਪਿਆ ਸੀ। ਖਾਲਸਾ ਸਦੀਆਂ ਤੋਂ "ਸਰਬੱਤ ਦੇ ਭਲੇ" ਲਈ

ਮਾਰੂ ਹੱਲਿਆਂ ਦਾ ਹਲਾਹਲ (ਭਿਆਨਕ ਜ਼ਹਿਰ) ਪਾਨ ਕਰਦਾ ਆ ਰਿਹਾ ਹੈ। ਸਿੱਖਾਂ ਨਾਲ ਜਦੋਂ ਵੀ ਵਿਦੇਸ਼ੀ ਤਾਕਤਾਂ ਦਾ ਟਕਰਾਅ ਹੋਇਆ ਤਾਂ ਇਕ ਮਹਾਨ ਸੰਘਰਸ਼ ਦੀ ਸ਼ੁਰੂਆਤ ਹੋਣੀ ਲਾਜ਼ਮੀ ਤੇ ਕੁਦਰਤੀ ਸੀ। ਪੰਜਾਬ ਦੀ ਸਰਜ਼ਮੀਨ 'ਤੇ ਵਿਦੇਸ਼ੀ ਹਮਲਾਵਰਾਂ ਦੇ ਹੱਲਿਆਂ ਨੇ ਸਿੱਖਾਂ ਦੇ ਚੜ੍ਹਦੀ ਕਲਾ ਵਾਲੇ ਫੌਲਾਦੀ ਸੰਕਲਪ ਨੂੰ ਆਪਣੇ ਪਹੀਏ ਹੇਠ ਕੁਚਲਣ ਦੀ ਕੋਸ਼ਿਸ਼ ਕੀਤੀ ਪਰ ਸਿੱਖ ਹੀ ਭਾਰਤ 'ਚ ਇਕ ਅਜਿਹੀ ਕੌਮ ਸੀ ਜਿਸ ਨੇ ਮਨੁੱਖੀ ਰੱਤ ਦੇ ਧਾੜਵੀਆਂ ਨੂੰ ਚੱਟਾਨੀ ਹਿੱਕ ਨਾਲ ਰੋਕਿਆ ਅਤੇ ਹਿੰਦੋਸਤਾਨ ਦੇ ਖੜਗਧਾਰੀ ਹੋ ਨਿੱਬੜੇ। ਇਹ ਚੜ੍ਹਦੀ ਕਲਾ ਦੇ ਸੰਕਲਪ ਦਾ ਵਿਸ਼ੇਸ਼ ਯੋਗਦਾਨ ਹੈ। 'ਯਾਰੜੇ ਦੇ ਸੱਥਰ' ਤੇ 'ਨਾਗ ਨਿਵਾਸਾਂ' ਦੀ ਕਾਮਨਾ ਕਰਨ ਵਾਲੇ ਗੁਰੂ ਸਾਹਿਬ ਨੇ ਇਸ ਸੰਕਲਪ ਰਾਹੀਂ ਆਪਣੀ ਅਗੰਮੀ ਤੇ ਅਲੌਕਿਕ ਸ਼ਖ਼ਸੀਅਤ ਦੇ ਅਮਿਟ ਪ੍ਰਭਾਵ ਨਾਲ ਲੱਖਾਂ ਲੋਕਾਂ ਨੂੰ ਸਰਬ ਸਮਿਆਂ ਲਈ "ਨਿਰਭਉ ਨਿਰਵੈਰ" ਹੋ ਕੇ ਜੀਵਨ ਸੰਗਰਾਮ ਵਿਚ ਜੂਝਣ ਦੀ ਪ੍ਰੇਰਨਾ ਅਤੇ ਉਤਸ਼ਾਹ ਨਾਲ ਸਰਸ਼ਾਰ ਕਰ ਦਿੱਤਾ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ ॥*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ ॥੨੨॥*

"ਜ਼ਫ਼ਰਨਾਮਾ" ਦੀ ਇਕ ਇਕ ਸਤਰ ਵਿਚ ਗੁਰੂ ਸਾਹਿਬ ਦੀ ਚੜ੍ਹਦੀ ਕਲਾ ਤੇ ਨਿਡਰਤਾ ਦਾ ਸਬੂਤ ਮਿਲਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਯੁੱਧਾਂ/ਲੜਾਈਆਂ ਵਿਚ ਅਹਿਮ ਨੁਕਤਾ ਹੀ ਚੜ੍ਹਦੀ ਕਲਾ ਦਾ ਸੰਕਲਪ ਸੀ, ਜਿਸ ਸਦਕਾ ਮੁੱਠੀ ਭਰ ਸਿੰਘਾਂ ਨੇ ਲੱਖਾਂ ਦੀ ਗਿਣਤੀ ਵਿਚ ਦੁਸ਼ਮਣ ਫੌਜਾਂ ਦੇ ਪੈਰ ਉਖਾੜ ਦਿੱਤੇ ਸਨ। ਇਹ ਹਿੰਮਤ, ਦਲੇਰੀ ਅਤੇ ਸੈਨਕੀ ਸੂਝ-ਬੂਝ ਸੀ ਜਿਸ ਨੇ ਦੁਸ਼ਮਣਾਂ ਦੇ ਦੰਦ ਖੱਟੇ ਕੀਤੇ। ਸਿੰਘਾਂ ਦੇ ਇਹ ਗੁਣ ਸੰਸਾਰ ਦੇ ਫੌਜੀ ਇਤਿਹਾਸ ਵਿਚ ਅਭੁੱਲ ਯਾਦਾਂ ਵਾਂਗ ਅਜੇ ਤਕ ਸਾਂਭੇ ਪਏ ਹਨ। ਇਹ ਸਤਰਾਂ ਚੜ੍ਹਦੀ ਕਲਾ ਵਾਲਾ ਮਹਾਂਪੁਰਸ਼ ਹੀ ਲਿਖ ਸਕਦਾ ਹੈ:

*ਗੁਰਸਨਹ ਚਿਹਕਾਰੇ ਕੁਨੱਦ ਚਿਹਲ ਨਰ ॥*
*ਕਿ ਦਹ ਲੱਕ ਬਿਆਯਦ ਬਰੋ ਬੇਖਬਰ ॥੧੯॥*

... ... ...

*ਚਿਹਾ ਸ਼ੁਦ ਕਿ ਚੂੰ ਬੱਚਗਾ ਕੁਸ਼ਹ ਚਾਰ ॥*
*ਕਿ ਬਾਕੀ ਬਿਮਾਂਦਾ ਸਤ ਪੇਚੀਦਹ ਮਾਰ ॥੭੮॥*

ਇਹ ਹੀ ਅਣਖ ਅਤੇ ਇਰਾਦੇ ਦੀ ਦ੍ਰਿੜ੍ਹਤਾ ਦੇ ਯੁੱਧ-ਦਰਸ਼ਨ ਦੇ ਲੋਹ-ਵਜਰ ਸੰਕਲਪ ਦੀ ਗੂੰਜ ਆਖੀ ਜਾ ਸਕਦੀ ਹੈ। ਬਾਬਾ ਬੋਤਾ ਸਿੰਘ ਤੇ ਬਾਬਾ ਗਰਜਾ ਸਿੰਘ ਸਾਡੇ ਇਤਿਹਾਸਿਕ ਵਿਰਸੇ ਦੀਆਂ ਆਤਮਾਵਾਂ ਹਨ ਜੋ ਖਾਲਸੇ ਵਿਚ ਜੀਰ ਗਈਆਂ ਹਨ। ਮਲ੍ਹਿਆਂ ਦੇ ਬੇਰ, ਕਰੀਰਾਂ ਦੇ ਡੇਲੇ, ਵਣਿਆਂ ਦੇ ਪੀਲੂ ਖਾਣੇ ਤਾਂ ਮਨਜ਼ੂਰ ਕੀਤੇ ਪਰ ਘਰੋਂ ਬੇਘਰ ਅਤੇ ਪਰਵਾਰਾਂ ਤੋਂ ਵਿਛੋੜਿਆਂ ਦੇ ਬਾਵਜੂਦ "ਖਾਲਸਾ ਰਾਜ" ਦੀ ਆਸ ਉਨ੍ਹਾਂ ਨੂੰ ਚੜ੍ਹਦੀ ਕਲਾ ਦੇ ਸੰਕਲਪ ਨਾਲ ਜੋੜਦੀ ਗਈ। ਸਿੰਘ ਭਾਵੇਂ ਪਹਾੜਾਂ,

ਜੰਗਲਾਂ, ਛੰਭਾਂ ਤੇ ਨਖਲਿਸਤਾਨਾਂ ਵਿਚ ਰਹੇ ਪਰ ਉਨ੍ਹਾਂ ਦੇ ਮਨ ਬਲਵਾਨ ਤੇ ਤਨ ਉੱਜਲੇ ਰਹੇ। ਅਸਲ ਵਿਚ ਚੜ੍ਹਦੀ ਕਲਾ ਵਿਚ ਤਨ ਉੱਜਲਾ ਤੇ ਮਨ ਬਲਵਾਨ ਰਹਿੰਦਾ ਹੈ।

ਭਾਈ ਤਾਰੂ ਸਿੰਘ ਜੀ ਦੀ ਜ਼ਕਰੀਆ ਖਾਂ ਦੇ ਹੁਕਮ ਨਾਲ ਖੋਪਰੀ ਲਾਹ ਦਿੱਤੀ ਪਰ ਭਾਈ ਸਾਹਿਬ ਆਪਣੀ ਖੋਪਰੀ ਤੋਂ ਬਿਨ੍ਹਾਂ ਸਿਦਕ ਦੇ ਆਸਰੇ ੨੨ ਦਿਨ ਜ਼ਿੰਦਾ ਰਹੇ। ਅਠਾਰ੍ਹਵੀਂ ਸਦੀ ਵਿਚ ਖਾਲਸੇ ਦੀਆਂ ਇਤਿਹਾਸਿਕ ਘਟਨਾਵਾਂ ਚੜ੍ਹਦੀ ਕਲਾ ਦੇ ਸੰਕਲਪ ਨਾਲ ਭਰਪੂਰ ਹਨ। ਬਾਬਾ ਬੰਦਾ ਸਿੰਘ ਬਹਾਦਰ ਦੀਆਂ ਜਦੋਂ ਅੱਖਾਂ ਕੱਢੀਆਂ ਗਈਆਂ ਤਾਂ ਉਨ੍ਹਾਂ ਨੂੰ ਖਾਲਸਾ ਰਾਜ ਦੇ ਕਲਸ਼ ਉੱਭਰਦੇ ਨਜ਼ਰੀਂ ਪਏ। ਜਦੋਂ ਉਨ੍ਹਾਂ ਦੀਆਂ ਲੱਤਾਂ ਵੱਢੀਆਂ ਗਈਆਂ ਤਾਂ ਉਨ੍ਹਾਂ ਨੂੰ ਨੀਲੇ ਘੋੜੇ ਦੀਆਂ ਟਾਪਾਂ ਦੀ ਆਵਾਜ਼ ਆਈ ਅਤੇ ਨਗਾਰਾ ਵੱਜਦਾ ਦਿੱਸਿਆ। ਜਦੋਂ ਬਾਬਾ ਜੀ ਦੇ ਹੱਥਾਂ ਨੂੰ ਕਲਮ ਕੀਤਾ ਗਿਆ ਤਾਂ ਉਨ੍ਹਾਂ ਨੂੰ ਜਾਪਿਆ ਜਿਵੇਂ ਅਨੇਕ ਹੱਥਾਂ 'ਚ ਸ਼ਮਸ਼ੀਰਾਂ ਲਿਸ਼ਕ ਰਹੀਆਂ ਹਨ।

ਨਾਦਰਸ਼ਾਹ ਜਦੋਂ ਹਿੰਦੁਸਤਾਨ ਨੂੰ ਲੁੱਟ ਕੇ ਜਾ ਰਿਹਾ ਸੀ ਤਾਂ ਮੁੱਠੀ ਭਰ ਚੜ੍ਹਦੀ ਕਲਾ ਵਾਲੇ ਸਿੰਘਾਂ ਨੇ ਉਸ ਦਾ ਮਾਲ ਤੇ ਖ਼ਜ਼ਾਨਾ ਖੋਹ ਲਿਆ। ਮੱਸੇ ਰੰਗੜ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ ਨਾਚ ਤੇ ਸ਼ਰਾਬ ਦਾ ਦੌਰ ਚਲਾ ਕੇ ਰੱਜ ਕੇ ਬੇਅਦਬੀ ਕੀਤੀ। ਭਾਈ ਸੁੱਖਾ ਸਿੰਘ ਤੇ ਭਾਈ ਮਹਿਤਾਬ ਸਿੰਘ ਜੀ ਨੇ ਮੱਸੇ ਰੰਗੜ ਦਾ ਸਿਰ ਵੱਢ ਦਿੱਤਾ। ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਚੜ੍ਹਦੀ ਕਲਾ ਨਾਲ ਸਰਸ਼ਾਰ ਥੋੜੇ ਜਿਹੇ ਸਿੰਘਾਂ ਨੂੰ ਮੁਗ਼ਲ ਫੌਜਾਂ ਦੇ ਪਹਾੜੀ ਰਾਜਿਆਂ ਨੇ ਘੇਰਾ ਪਾਇਆ ਹੈ। ਦੁਸ਼ਮਣ ਕਿਲ੍ਹੇ ਦੇ ਦਰਵਾਜ਼ੇ ਵੱਲ ਸ਼ਰਾਬੀ ਮਸਤ ਹਾਥੀ ਨੂੰ ਰਵਾਨਾ ਕਰਦੇ ਹਨ। ਦੁਨੀ ਚੰਦ ਨੂੰ ਗੁਰੂ ਸਾਹਿਬ ਹਾਥੀ ਦੇ ਮੁਕਾਬਲੇ ਲਈ ਚੁਣਦੇ ਹਨ ਪਰ ਦੁਨੀ ਚੰਦ ਖਾਲਸੇ ਦੇ ਸਿਧਾਂਤਾਂ ਤੋਂ ਅਭਿੱਜਾ, ਕਰਨੀ ਤੋਂ ਬਾਂਝ ਅਤੇ ਬੋਣਾ ਹੋ ਕੇ, ਘਰ ਜਾ ਕੇ ਨਮੋਸ਼ੀ ਦੀ ਮੌਤ ਮਰਦਾ ਹੈ ਪਰ ਤੇਜਧਾਰਕ ਭਾਈ ਬਚਿੱਤਰ ਸਿੰਘ, ਚੜ੍ਹਦੀ ਕਲਾ ਦੀ ਸਾਕਾਰ ਮੂਰਤ, ਇਤਿਹਾਸਿਕ ਕਰਨੀ ਲਈ ਤਤਪਰ ਹੁੰਦਾ ਹੈ ਤੇ ਖਾਲਸੇ ਦੀ ਕਥਨੀ ਇਤਿਹਾਸਿਕ ਸੱਚ ਨੂੰ ਕਰਨੀ ਨਾਲ ਨਿਭਾਉਂਦਾ ਹੈ।

ਚੜ੍ਹਦੀ ਕਲਾ ਖਾਲਸਾ ਪੰਥ ਦੀ ਸੱਭਿਆਚਾਰਕ ਨਿਧੀ ਹੈ ਜੋ ਨਿਵੇਕਲੀ ਤੇ ਵਿਲੱਖਣ ਹੈ। ਸਿੱਖ ਇਤਿਹਾਸ ਚੜ੍ਹਦੀ ਕਲਾ ਦੇ ਕ੍ਰਿਸ਼ਮਿਆਂ ਨਾਲ ਸਰਸ਼ਾਰ ਪਿਆ ਹੈ। ਕਿਹੜੀ ਕਿਹੜੀ ਘਟਨਾ ਨੂੰ ਇੱਥੇ ਸੰਮਿਲਤ ਕਰਾਂ? ਅਕਾਲੀ ਲਹਿਰ, ਮੋਰਚਿਆਂ ਦਾ ਇਤਿਹਾਸ, ਘੱਲੂਘਾਰਾ ਜੂਨ,੧੯੮੪ ਅਤੇ ਅਜੋਕਾ ਪੰਥਕ ਸੰਘਰਸ਼, ਕੱਲ੍ਹ ਅਤੇ ਅੱਜ ਦੀਆ ਗੱਲਾਂ ਹਨ। ਚੜ੍ਹਦੀ ਕਲਾ ਦਾ ਸੰਕਲਪ ਤੇ ਜੂਝ ਮਰਨ ਦੀ ਉਮੰਗ (ਸਿੰਘਾਂ ਦੇ ਅੱਡ-ਅੱਡ ਥਾਂਵਾਂ ਦੇ ਹੋਣ ਵੀ ਕਾਰਨ ਇਨ੍ਹਾਂ ਵਿਚ) ਇਕਸੁਰਤਾ, ਧੀਰਜ, ਇਕ ਦੂਜੇ ਪ੍ਰਤੀ ਬਲੀਦਾਨ ਦੀ ਭਾਵਨਾ, ਸ਼ੇਰ ਸ਼ਕਤੀ ਤੇ ਬਾਜ਼ ਦੀ ਫੁਰਤੀ ਦਾ ਸੰਬੰਧ ਸੱਚ ਦੀ ਧਾਰ 'ਤੇ ਤੁਰਨ ਵਾਲੀ ਦ੍ਰਿੜ੍ਹ ਆਤਮਾ ਨਾਲ ਹੁੰਦਾ ਹੈ। ਇਹ ਚੜ੍ਹਦੀ ਕਲਾ ਦੇ ਮਰਜੀਵੜੇ ਹੀ ਹੁੰਦੇ ਹਨ ਜੋ ਜ਼ੁਲਮ ਦੇ ਆਏ ਹੜ੍ਹ 'ਚ ਦਰਿਆਵਾਂ ਦੇ ਪਾਣੀ ਦੀ

ਬੇੜੀ ਵਾਂਗ ਸ਼ੂਕਦੇ ਹਨ ਅਤੇ ਰਾਹ ਵਿਚ ਆਈਆਂ ਰੋਕਾਂ ਨੂੰ ਰੋੜ੍ਹ ਕੇ ਲੈ ਜਾਂਦੇ ਹਨ।

ਸੱਚੀ-ਸੁੱਚੀ ਲਗਨ ਤੇ ਲਗਨ ਦੀ ਪੂਰਤੀ ਲਈ ਦਿੱਤਾ ਬਲੀਦਾਨ ਬੰਦੇ ਵਿਚ ਅਡੋਲਤਾ ਭਰਦਾ ਹੈ ਅਤੇ ਸਿੰਘਾਂ ਦੀ ਕਹਿਕਸ਼ਾਂ ਵਰਗੀ ਅਡੋਲਤਾ ਤੇ ਸਮੁੰਦਰ ਵਰਗੀ ਗੰਭੀਰਤਾ ਦੇਖ ਕੇ ਹੀ ਕਾਲੀਆਂ ਹਨ੍ਹੇਰੀਆਂ ਦੇ ਸੁਆਮੀ ਦੰਗ ਰਹਿ ਜਾਂਦੇ ਹਨ। ਇਕ ਉਹ ਸਮਾਂ ਵੀ ਸੀ ਜਦੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਵਧਦੇ ਗਏ ਪਰ ਉਨ੍ਹਾਂ ਸਮਿਆਂ ਵਿਚ ਮਨ ਦੀ ਅੰਦਰੂਨੀ ਤਪਸ਼ ਨਾਲ ਜੀਉਂਦਿਆਂ ਚੜ੍ਹਦੀ ਕਲਾ ਦੇ ਸੰਕਲਪ ਨਾਲ ਸਿੱਖ ਜੁਝਾਰੂਆਂ ਨੇ ਮੋਢੇ-ਗੋਡੇ ਮਾਰ ਕੇ ਜ਼ਾਲਮਾਂ ਦੀਆਂ ਕਾਲੀਆਂ ਕੰਧਾਂ 'ਚ ਸ਼ਿਗਾਫ਼ ਹੀ ਨਹੀਂ ਕੀਤੇ, ਸਗੋਂ ਚੜ੍ਹਦੀ ਕਲਾ ਦੇ ਰੂ-ਬ-ਰੂ ਅਜ਼ਾਦੀ ਦਾ ਸੰਕਲਪ, ਖਾਲਸੇ ਦਾ ਬੋਲਬਾਲਾ ਹੌਲੀ-ਹੌਲੀ ਬਾਹਰ ਆ ਕੇ ਵਿਕਾਸਕ ਪ੍ਰਵਿਰਤੀ ਹੋ ਨਿੱਬੜਿਆ। ਚੜ੍ਹਦੀ ਕਲਾ ਦਾ ਜਲੌ ਝੱਲਿਆ ਨਹੀਂ ਸੀ ਜਾਂਦਾ। ਇਹੀ ਸੰਕਲਪ ਬਾਅਦ ਵਿਚ ਭੁਝੰਗੀ ਖਾਲਸੇ ਨੂੰ ਮਾਨਵਤਾ ਦੀ ਬਾਦਸ਼ਾਹਤ ਹਿੱਤ ਜੁਝਾਰੂ ਘੋਲ ਦਾ ਪ੍ਰੇਰਨਾ-ਸ੍ਰੋਤ ਬਣਾ ਦੇਂਦਾ ਹੈ। ਚੜ੍ਹਦੀ ਕਲਾ ਵਿਚ ਬੱਚਾ, ਮਰਦ, ਇਸਤਰੀ ਸਿਰ ਤਲੀ ਉੱਤੇ ਧਰ, ਸੱਚ ਦੀ ਕੁਠਾਲੀ ਵਿਚ ਢਲ ਕੇ ਖਾਲਸੇ ਦੇ ਕੁਟੰਬ ਵਿਚ ਸ਼ਾਮਲ ਹੋ ਜਾਵੇ ਤਾਂ ਮਨ ਨਹੀਂ ਡੋਲਦਾ, ਸਿਰੜ ਨਹੀਂ ਟੁੱਟਦਾ। ਇਹੀ ਸਿੰਘਾਂ ਦੀ ਅਰਦਾਸ ਹੋ ਨਿੱਬੜਦਾ ਹੈ।

ਸਿੱਖ ਇਤਿਹਾਸ ਦੱਸਦਾ ਹੈ ਕਿ ਜਦੋਂ-ਜਦੋਂ ਮਨੁੱਖਤਾ ਘਾਤੀ ਕਾਲੀਆਂ ਤਾਕਤਾਂ ਦਾ ਸੰਘਰਸ਼ ਭਖਦਾ ਗਿਆ, ਉਦੋਂ ਉਦੋਂ ਚੜ੍ਹਦੀ ਕਲਾ ਦੇ ਵਿਨਿਯੋਗ ਦੀ ਆਚਰਣਗਤ ਵਿਆਖਿਆ ਦੇ ਅਸਲੋਂ ਨਵੇਂ ਅਧਿਆਏ ਆਣ ਜੁੜਦੇ ਗਏ। ਚੜ੍ਹਦੀ ਕਲਾ ਦੇ ਸੰਕਲਪ ਨੇ ਖਾਲਸੇ ਦੀਆਂ ਆਉਣ ਵਾਲੀਆਂ ਨਸਲਾਂ ਲਈ ਵਿਆਪਕ ਦਿਸ਼ਾਵਾਂ ਪ੍ਰਦਾਨ ਹੀ ਨਹੀਂ ਕੀਤੀਆਂ, ਸਗੋਂ ਇਸ ਸੰਕਲਪ ਦੇ ਬਿੰਦੂ ਨੂੰ ਵਿਸਥਾਰਿਆ ਵੀ। ਸਿੱਖ ਸ਼ਹੀਦੀ ਇਸੇ ਲਈ ਸੰਸਾਰ ਵਿਚ ਵਿਲੱਖਣ ਹੈ ਕਿ ਉਸ ਵਿਚ ਪਾਕੀ ਤੇ ਨੂਰੀ ਦਾ, ਦੁਖ ਸਹਿਣ ਤੇ ਬੀਰਤਾ ਦਾ, ਪ੍ਰਣ ਤੇ ਦਾਈਏ ਦਾ ਅਤੇ ਸਿੱਦਕ ਤੇ ਅਭੈਤਾ ਦਾ ਅਨੋਖਾ ਸੁਮੇਲ ਹੈ।

ਚੜ੍ਹਦੀ ਕਲਾ ਖਾਲਸਾ ਰੂਪ ਵਿਚ ਮਾਨਵ ਸਮੂਹ, ਮੀਰ ਦੀ ਮੀਰੀ ਨੂੰ ਹੌਲੀ ਹੌਲੀ ਵੰਡਣ ਦੇ ਉਦੇਸ਼ ਨਾਲ ਸੰਗਰਾਮ ਕਰਦੀ ਹੋਈ ਬਾਦਸ਼ਾਹਤ ਦੇ ਤੇਜ਼ ਨੂੰ ਧਾਰਨ ਕਰਦੀ ਹੈ। ਸਿੱਖ ਕੌਮ ਨੂੰ ਫਿਰਕਾ ਕਹਿਣ ਵਾਲੇ ਮਾਨਵਤਾ ਦੀ ਬਾਦਸ਼ਾਹਤ ਦੇ ਧਰੋਹੀ ਤੇ ਅਗਿਆਨੀ ਹਨ, ਕੇਂਦਰੀਕਰਨ ਦੇ ਸੁਆਮੀਆਂ ਦੇ ਹੱਥ ਠੋਕੇ ਤੇ ਪਿੱਠੂ ਹਨ।

ਚੜ੍ਹਦੀ ਕਲਾ ਸਿੰਘਾਂ ਦਾ ਵਿਰਸਾ ਹੈ, ਕੁਰਬਾਨੀ ਦਾ ਅੰਗਿਆਰ ਹੈ, ਸਵੈਮਾਣ ਦੀ ਚਿਣਗ ਹੈ। ਖਾਲਸੇ ਨੇ ਹਮੇਸ਼ਾਂ ਚੜ੍ਹਦੀ ਕਲਾ ਵਿਚ ਰਹਿ ਕੇ ਨਵੇਂ ਸੱਚ ਦੀ ਕਥਨੀ 'ਤੇ ਪਹਿਰਾ ਦਿੱਤਾ। ਖਾਲਸੇ ਦੀ ਸਵੈ-ਪ੍ਰਗਾਸ ਦੀ ਪੀਰੀ ਖਾਲਸਾ ਮਾਨਵ ਸਮੂਹ ਨੂੰ ਸ੍ਵੈ-ਪ੍ਰਬੰਧ ਦੀ ਮੀਰੀ ਲਈ ਜਾਗਰੂਪਤਾ ਦੇਂਦੀ ਹੈ। ਸ੍ਵੈ-ਪ੍ਰਬੰਧ ਲਈ ਮਾਨਵਤਾ ਦਾ ਜੁਝਾਰੂ ਘੋਲ ਲੜਨਾ ਖਾਲਸੇ ਦੇ ਚੜ੍ਹਦੀ ਕਲਾ ਦੇ ਸੰਕਲਪ ਦਾ ਮਾਰਗ ਹੈ:

*ਚਿਹ ਮਰਦੀ ਕਿ ਅਖ਼ਗਰ ਖ਼ਮੋਸ਼ਾ ਕੁਨੀ ॥*
*ਕਿ ਆਤਸ਼ ਦਮਾਂ ਫ਼ਰਾਬ ਦੌਰਾਂ ਕੁਨੀ ॥੭੯॥*

■

# ਸਹਜ (ਸਹਜ ਸੰਕਲਪ) ਦੀ ਪ੍ਰਾਚੀਨ ਵਿਚਾਰਧਾਰਾ ਦਾ ਵਿਸ਼ਲੇਸ਼ਣਾਤਮਕ ਅਧਿਐਨ

*-ਸ. ਜਗਜੀਤ ਸਿੰਘ**

ਸਹਜ ਮੱਧਕਾਲੀਨ ਭਾਰਤੀ ਧਰਮ-ਸਾਧਨਾਵਾਂ ਦਾ ਮਹੱਤਵਪੂਰਨ ਸੰਕਲਪ ਹੈ। ਹਰ ਮੱਧਕਾਲੀਨ ਭਾਰਤੀ ਧਰਮ-ਸਾਧਨਾ ਨੇ ਕਿਸੇ ਨਾ ਕਿਸੇ ਰੂਪ ਵਿਚ ਸਹਜ-ਸਾਧਨਾ ਦੀ ਵਿਆਖਿਆ ਕੀਤੀ ਹੈ। ਮੱਧਕਾਲੀਨ ਭਾਰਤੀ ਸਾਧਨਾ-ਪੱਦਤੀ ਵਿਚ ਸਹਜ ਨੂੰ ਬਹੁਤ ਮਹੱਤਵ ਪ੍ਰਾਪਤ ਸੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕੇਂਦਰੀ ਸੰਕਲਪਾਂ ਵਿੱਚੋਂ ਸਹਜ ਨੂੰ ਕੇਂਦਰੀ ਸਥਾਨ ਪ੍ਰਾਪਤ ਹੈ। ਸਹਜ ਦੇ ਸਰੂਪ ਅਤੇ ਪ੍ਰਕਿਰਤੀ ਬਾਰੇ ਇਸ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਵਿਸਥਾਰ ਵਿਚ ਚਰਚਾ ਕੀਤੀ ਗਈ ਹੈ।

੧੭ਵੀਂ ਸਦੀ ਦੇ ਅਰੰਭ ਵਿਚ ਸੰਪਾਦਿਤ ਵਿਸ਼ਵ ਸਾਹਿਤ ਦਾ ਸਰਵੋਤਮ ਗ੍ਰੰਥ ਹੋਣ ਦਾ ਮਾਣ ਹਾਸਲ ਕਰਨ ਵਾਲੀ ਮਹਾਨ ਕਲਾਸਿਕ ਕਿਰਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਨੂੰ ਸਹੀ ਢੰਗ ਨਾਲ ਜੀਊਣ ਅਤੇ ਡੂੰਘੇ ਜੀਵਨ ਫ਼ਲਸਫ਼ੇ ਦੀ ਸਰਬਾਂਗੀ ਵਿਆਖਿਆ ਪੇਸ਼ ਕੀਤੀ ਗਈ ਹੈ। ਇਸ ਵਿਚ ਮਨੁੱਖ ਨੂੰ ਪਰਮਾਤਮਾ ਨਾਲ ਲਿਵ ਲਗਾਈ ਰੱਖਣ ਅਤੇ ਆਤਮਾ ਦੇ ਪਰਮਾਤਮਾ (ਪਰਮ+ਆਤਮਾ) ਦੀ ਭੇਦਤਾ ਤੇ ਏਕਤਾ ਵੱਲ ਸਪੱਸ਼ਟ ਸੰਕੇਤ ਕੀਤੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖੀ ਜ਼ਿੰਦਗੀ ਦੇ ਫ਼ਲਸਫ਼ੇ ਨਾਲ ਸੰਬੰਧਿਤ ਬੜੇ ਹੀ ਅਰਥ-ਪੂਰਨ ਸੰਕਲਪ ਸਿਰਫ ਪੇਸ਼ ਹੀ ਨਹੀਂ ਕੀਤੇ ਗਏ ਸਗੋਂ ਉਨ੍ਹਾਂ ਦੀ ਯਥਾਯੋਗ ਵਿਆਖਿਆ ਵੀ ਕੀਤੀ ਗਈ ਹੈ। ਇਨ੍ਹਾਂ ਸੰਕਲਪਾਂ ਵਿੱਚੋਂ ਪ੍ਰਮੁੱਖ ਤੌਰ 'ਤੇ ਦ੍ਰਿਸ਼ਟੀਕੋਣ, ਗੁਰੂ ਦਾ ਸੰਕਲਪ, ਜੀਵਨ ਮੁਕਤਿ ਸੰਕਲਪ, ਨਾਮ ਸੰਕਲਪ, ਅਨੰਦ ਸੰਕਲਪ, ਸਾਧ-ਸੰਗਤਿ ਦਾ ਸੰਕਲਪ, ਧੁਰਿਕਰਮ ਦਾ ਸੰਕਲਪ, ਸਹਜ ਸੰਕਲਪ, ਨੈਤਿਕਤਾ ਦਾ ਸੰਕਲਪ ਆਦਿ ਇਹ ਸੰਕਲਪ ਨਿਰੇ ਪੁਰੇ ਭਾਰੀ ਬੌਧਿਕਤਾ-ਪੂਰਨ ਬਹਿਸ ਹੀ ਨਹੀਂ ਸਗੋਂ ਮਨੁੱਖੀ ਜ਼ਿੰਦਗੀ ਵਿਚ ਪੂਰੀ ਤਰ੍ਹਾਂ ਉੱਭਰਦੇ ਹਨ ਅਤੇ ਵਿਆਖਿਆਮਈ ਢੰਗ ਨਾਲ ਇਸ ਤਰ੍ਹਾਂ ਪੇਸ਼ ਕੀਤੇ ਗਏ ਹਨ ਕਿ ਸਾਧਾਰਨ ਪੁਰਸ਼ ਵੀ ਇਨ੍ਹਾਂ ਬਾਰੇ ਚੰਗੀ ਤਰ੍ਹਾਂ ਸਮਝ ਸਕੇ। ਇਨ੍ਹਾਂ ਸੰਕਲਪਾਂ ਪ੍ਰਤੀ ਵਿਗਿਆਨਕ ਪਹੁੰਚ ਹੋਣਾ ਅਤੇ ਇਨ੍ਹਾਂ ਸੰਕਲਪਾਂ ਦਾ ਸਹੀ ਵਿਸ਼ਲੇਸ਼ਣ ਪ੍ਰਸਤੁਤ ਕੀਤਾ ਜਾਣਾ ਅਤੀ ਜ਼ਰੂਰੀ ਹੈ।

**"ਸਹਜ" ਸ਼ਬਦ ਦੀ ਵਿਉਂਤਪਤੀ:** "ਸਹਜ" ਸੰਸਕ੍ਰਿਤੀ ਦਾ ਸ਼ਬਦ ਹੈ, ਜਿਸ ਦਾ ਵਿਉਂਤਪਤੀ ਮੂਲਕ ਅਰਥ 'ਨਾਲ ਉਤਪੰਨ ਹੋਇਆ' ਹੈ। ਇਸ ਤਰ੍ਹਾਂ ਇਹ ਕਿਸੇ ਵਸਤੂ ਦੀ ਆਂਤਰਿਕ ਜਾਂ ਵਿਅਕਤੀ ਅੰਦਰਲੀ ਉਸ ਪ੍ਰਕ੍ਰਿਤਕ ਪ੍ਰਵਿਰਤੀ ਦਾ ਪ੍ਰਤੀਕ ਹੈ ਜਿਹੜੀ ਕਿ ਹਰ ਵਸਤੂ ਅਤੇ ਹਰ ਮਨੁੱਖ ਵਿਚ ਉਸ ਦੇ ਜਨਮ ਤੋਂ ਹੀ ਹੁੰਦੀ

**ਪਿੰਡ ਤੇ ਡਾਕ: ਮਾਨੂਪੁਰ, ਜ਼ਿਲ੍ਹਾ ਲੁਧਿਆਣਾ; ਮੋ: ੮੧੪੬੫-੮੬੬੯੦*

ਹੈ।[੧] ਪੰਜਾਬੀ ਸਾਹਿਤ ਕੋਸ਼[੨] ਅਨੁਸਾਰ 'ਸਹਿ' ਦਾ ਅਰਥ ਨਾਲ ਤੇ 'ਜ' ਦਾ ਅਰਥ ਪੈਦਾ ਹੋਣਾ ਹੈ, ਨਾਲ ਹੀ ਪੈਦਾ ਹੋਣ ਵਾਲਾ ਅਰਥਾਤ ਸੁਭਾਵਿਕ ਹੀ ਸਹਜ ਹੈ। ਹਿੰਦੀ ਸੰਤ ਸਾਹਿਤ ਦੇ ਪ੍ਰਸਿੱਧ ਵਿਆਖਿਆਕਾਰ ਤੇ ਆਲੋਚਕ ਡਾ. ਪਰਸਰਾਮ ਚਤੁਰਵੇਦੀ[੩] ਨੇ ਵੀ 'ਸਹਜ' ਦੀ ਵਿਉਂਤਪਤੀ 'ਸਹਜਾਯਤੇ ਇਤੀ ਸਹਜ ਦੇ ਆਧਾਰ ਉੱਤੇ ਹੋਈ ਦਰਸਾਈ ਹੈ। ਇਸ ਵਿਉਂਤਪਤੀ ਅਨੁਸਾਰ ਵੀ ਸਹਜ ਦਾ ਵਿਉਂਤਪਤੀ-ਮੂਲਕ ਅਰਥ ਜਨਮ ਦੇ ਨਾਲ ਉਤਪੰਨ ਹੋਣ ਵਾਲਾ ਹੈ। ਸੋ ਜਹਜ ਕਿਸੇ ਕਾਰਨ ਕਿਸੇ ਵੀ ਪਦਾਰਥ ਦਾ ਆਪਣਾ ਨੈਸਰਗਿਕ (ਸੁਭਾਵਿਕ) ਰੂਪ ਹੈ।

ਡਾ. ਨਿਹਾਰਰੰਜਨ ਰੇ[੪] ਅਤੇ ਡਾ. ਸ਼ਸ਼ੀਭੂਸ਼ਨ ਦਾਸ ਗੁਪਤਾ[੫] ਨੇ ਸਹਜ ਦਾ ਸ਼ਾਬਦਿਕ ਅਰਥ ਜਨਮ ਦੇ ਨਾਲ ਪੈਦਾ ਹੋਇਆ ਕੀਤਾ ਹੈ। ਇਸ ਸ਼ਾਬਦਿਕ ਅਰਥ ਅਨੁਸਾਰ, ਇਹ ਕਿਸੇ ਵਸਤੂ ਵਿਸ਼ੇਸ਼ ਦੀ ਉਹ ਪ੍ਰਕਿਰਤੀ ਹੈ ਜੋ ਉਸ ਦੇ ਜਨਮ ਨਾਲ ਹੀ ਉਤਪੰਨ ਹੁੰਦੀ ਹੈ। ਸਹਜ ਸ਼ਬਦ "ਸਹ" ਅਤੇ "ਜ" ਦੀ ਸੰਧੀ ਤੋਂ ਬਣਿਆ ਹੈ। ਸਹ ਪੰਜਾਬੀ ਦਾ ਅਗੇਤਰ ਹੈ ਅਤੇ ਇਸ ਦਾ ਅਰਥ ਨਾਲ (Togethor With) ਜਾਂ ਸਾਥ (Along With) ਹੈ। ਇਸ ਅਗੇਤਰ ਤੋਂ ਬਹੁਤ ਸਾਰੇ ਸਮਾਸਾਂ ਦੀ ਰਚਨਾ ਕੀਤੀ ਜਾਂਦੀ ਹੈ ਜਿਵੇ: ਸਹਜ (ਨਾਲ ਉਤਪੰਨ ਹੋਇਆ ਜਾਂ ਹੋਣ ਵਾਲਾ), ਸਹਿਕਾਰੀ (ਨਾਲ ਕੰਮ ਕਰਨ ਵਾਲਾ), ਸਹ-ਗਾਮਨ (ਜੋ ਪਤੀ ਪਤਨੀ ਨਾਲ ਮਰਦਾ ਹੈ), ਸਹ-ਗਾਮਿਨੀ (ਜੋ ਇਸਤਰੀ ਪਤੀ ਨਾਲ ਮਰਦੀ ਹੈ), ਸਹ-ਭਾਵ (ਨਾਲ ਉਤਪੰਨ ਹੋਇਆ ਭਾਵ), ਸਹ-ਪਾਠੀ (ਸਾਥੀ ਨਾਲ ਪੜ੍ਹਨ ਵਾਲਾ), ਸਹਜਾਨੀ (ਯਾਰ ਨਾਲ), ਸਹ-ਜੀਵਨ (ਇਕੱਲੇ ਰਹਿਣਾ), ਸਹ-ਚਾਰੀ ਜਾਂ ਸੰਸਾਰੀ ਭਾਵ (ਨਾਲ ਉਤਪੰਨ ਹੋਇਆ ਭਾਵ)।

'ਸਹ' ਅਗੇਤਰ ਤੋਂ ਬਣੇ ਇਨ੍ਹਾਂ ਸਮਾਸਾਂ ਦੇ ਅਧਿਐਨ ਤੋਂ ਸਪੱਸ਼ਟ ਹੈ ਕਿ ਸਹ ਦੋ ਵਸਤੂ ਹੋਂਦਾਂ ਦੇ ਇਕੱਠ ਜਾਂ ਸਾਥ ਦੀ ਪ੍ਰਤਿਨਿਧਤਾ ਕਰਦਾ ਹੈ। ਸਹਜ ਇਨ੍ਹਾਂ ਦੋ ਵੱਖੋ-ਵੱਖਰੀਆਂ ਵਸਤੂ ਹੋਂਦਾਂ ਦੀ ਅਖੰਡਤਾ ਅਤੇ ਅਦਵੈਤ ਦਾ ਲਖਾਇਕ ਹੈ। ਦੂਜੇ ਸ਼ਬਦਾਂ ਵਿਚ ਦਵੈਤ, ਦੁਅੰਦ ਜਾਂ ਅਜੋੜਤਾ ਅਸਹਜ ਹੈ ਅਰਥਾਤ ਇਹ ਸਹਿਜ ਵਿਰੋਧੀ ਹੈ। ਸੋ ਅਖੰਡਤਾ (Indivisibility) ਅਤੇ ਅਦਵੈਤਤਾ (Non Duality) ਸਹਜ ਦੇ ਦੋ ਪ੍ਰਮੁੱਖ ਲੱਛਣ ਹਨ। ਇਨ੍ਹਾਂ ਲੱਛਣਾਂ ਕਰਕੇ ਹੀ ਤਾਂਤਰਿਕ-ਸਾਧਨਾ ਅਤੇ ਤਾਂਤਰਿਕ-ਚਿੰਤਨ ਦੇ ਪ੍ਰਸਿੱਧ ਆਲੋਚਕ, ਵਿਆਖਿਆਕਾਰ ਡਾ. ਗੁਐਂਬਰ[੬] ਨੇ 'ਸਹਜ' ਦਾ ਅੰਗਰੇਜ਼ੀ ਅਨੁਵਾਦ Spontaneity ਅਤੇ Togetheranes ਕੀਤਾ ਹੈ। ਇਹ 'ਸਹਜ' ਦਾ ਢੁਕਵਾਂ ਅਤੇ ਕਿਸੇ ਹੱਦ ਤਕ ਸੰਭਵ ਅਨੁਵਾਦ ਹੈ। ਸੋ ਦੋ ਤੱਤਾਂ ਦਾ ਮਿਲਾਪ, ਸੰਗਮ, ਸਮਰਸਤਾ ਜਾਂ ਏਕਤਾ ਹੀ ਸਹਜ ਹੈ।

ਮਹਾਂਯਾਨੀਆਂ ਲਈ ਸਹਜ ਬੋਧੀਚਿਤ ਦੇ ਰੂਪ ਵਿਚ ਸੰਨੁਯਤਾ ਪ੍ਰਗਿਆ ਉਪਾਇ ਤੱਤਾਂ ਦਾ ਸੰਗਮ ਸੀ। ਨਾਥ ਯੋਗੀਆਂ ਲਈ ਇਹ ਸਹਜ ਸ਼ਿਵ-ਤਤਵ ਅਤੇ ਸ਼ਕਤੀ-ਤਤਵ ਦੀ ਏਕਤਾ ਜਾਂ ਸਮਰਸਤਾ ਸੀ। ਸੰਤਾਂ ਅਤੇ ਗੁਰੂ ਸਾਹਿਬਾਨ ਲਈ ਸਹਜ ਜੀਵ-ਆਤਮਾ (Individual self) ਅਤੇ ਪਰਮਾਤਮਾ (Universal Self) ਦੀ

ਏਕਤਾ ਹੈ। ਇਸ ਤਰ੍ਹਾਂ ਪਰਿਭਾਸ਼ਕ ਅਤੇ ਦਾਰਸ਼ਨਿਕ ਦ੍ਰਿਸ਼ਟੀ ਤੋਂ ਸਹਜ ਦਾ ਪ੍ਰਯੋਗ ਉਸ ਅਨਿਰਵਚਨੀਯ ਸਥਿਤੀ ਜਾਂ ਅਵਸਥਾ ਲਈ ਕੀਤਾ ਗਿਆ ਮਿਲਦਾ ਹੈ ਜਿਸ ਨੂੰ ਭਾਰਤੀ ਦਰਸ਼ਨ ਵਿਚ ਮੁਕਤੀ ਜਾਂ ਨਿਰਵਾਣ ਕਿਹਾ ਜਾਂਦਾ ਹੈ। ਵੈਸ਼ਨਵ ਸਹਜਾਚਾਰੀਆ, ਨਿਰਗੁਣ ਮਾਰਗੀ ਸੰਤਾਂ ਅਤੇ ਸਿੱਖ ਗੁਰੂ ਸਾਹਿਬਾਨ ਨੇ ਸਹਜ ਸ਼ਬਦ ਦਾ ਪ੍ਰਯੋਗ ਉੱਪਰ ਕਥਿਤ ਦੋਹਾਂ ਅਰਥਾਂ (ਵਿਵਹਾਰਕ ਅਤੇ ਦਾਰਸ਼ਨਿਕ) ਅਤੇ ਦੋਹਾਂ ਸੰਦਰਭਾਂ ਵਿਚ ਕੀਤਾ ਹੈ।

**ਕੋਸ਼ਗਤ ਅਰਥ:** ਸਹਜ ਸ਼ਬਦ ਅਨੇਕਾਰਥੀ ਹੈ। ਕੋਸ਼ਾਂ ਵਿਚ ਇਸ ਦੇ ਵੱਖ-ਵੱਖ ਅਰਥ ਦਿੱਤੇ ਗਏ ਹਨ। ਸੰਸਕ੍ਰਿਤ ਇੰਗਲਿਸ਼ ਡਿਕਸ਼ਨਰੀ[੭] ਵਿਚ ਸਹਜ ਦੇ ਹੇਠ ਲਿਖੇ ਅਰਥ ਦਿੱਤੇ ਗਏ ਹਨ:

Born or produced together or at the same time, congenital, innate, Hereditary, Original, Natural, Brother of Whole blood, Natural State of disposition.

"ਹਿੰਦੀ ਪੰਜਾਬੀ ਕੋਸ਼"[੮] ਵਿਚ 'ਸਹਜ' ਦੇ ਇਹ ਅਰਥ ਦਿੱਤੇ ਹਨ:-

ਸਹਜ, ਸੁਭਾਵਕ ਅਵਸਥਾ, ਸਧਾਰਣ, ਸੌਖਾ, ਸਰਲ, ਨਾਲ ਪੈਦਾ ਹੋਣ ਵਾਲਾ।

ਭਾਸ਼ਾ ਵਿਭਾਗ ਪੰਜਾਬ ਦੁਆਰਾ ਪ੍ਰਕਾਸ਼ਿਤ "ਪੰਜਾਬੀ ਕੋਸ਼"[੯] ਵਿਚ ਇਹ ਅਰਥ ਦਿੱਤੇ ਹਨ:-

ਸਹਜ, ਸਕਾ ਭਾਈ, ਨਾਲ ਪੈਦਾ ਹੋਣ ਵਾਲਾ, ਜੋੜਾ ਭਾਈ, ਸੁਭਾਵ, ਖੋ, ਆਦਤ ਫਿਤਰਤ, ਅਸਲਾ, ਪ੍ਰਕਿਰਤੀ, ਆਨੰਦ, ਸ਼ੱਕ ਦਾ ਅਭਾਵ, ਗਿਆਨ ਸੁਭਾਵਕ, ਸਰਲ, ਸਹਿਲ, ਸੁਗਮ, ਜਿਸ ਵਿਚ ਜਤਨ ਨਾ ਕਰਨਾ ਪਵੇ।

"ਮਹਾਨ ਕੋਸ਼"[੧੦] ਕ੍ਰਿਤ ਭਾਈ ਕਾਨ੍ਹ ਸਿੰਘ ਨਾਭਾ ਵਿਚ ਸਹਜ ਦੇ ਇਹ ਅਰਥ ਦਿੱਤੇ ਗਏ ਹਨ:-

ਸਾਥ ਪੈਦਾ ਹੋਣ ਵਾਲਾ, ਜੋ ਨਾਲ ਜੰਮੇ, ਜੌੜਾ ਜੰਮਿਆ ਭਾਈ ਗਿਆਨ, ਸੁਭਾਵ, ਪ੍ਰਕ੍ਰਿਤਿ, ਅਨੰਦ, ਸ਼ੋਕ ਦਾ ਅਭਾਵ, ਸ੍ਵਾਭਾਵਿਕ, ਆਸਾਨੀ ਨਾਲ।

"ਭਾਸ਼ਾ ਸ਼ਬਦ ਕੋਸ਼"[੧੧] ਵਿਚ ਹੇਠ ਲਿਖੇ ਅਰਥ ਹਨ:-

ਨਾਉ: ਸਕਾ ਭਾਈ, ਸਾਥ ਉਤਪੰਨ ਹੋਣ ਵਾਲੇ ਦੋ ਭਾਈ, ਸੁਭਾਵ, ਪ੍ਰਕਿਰਤੀ।

**ਵਿਸ਼ੇਸ਼ਣ:** ਸੁਭਾਵਿਕ, ਪ੍ਰਕ੍ਰਿਤਕ, ਸਾਧਾਰਣ, ਸਰਲ, ਸਿੱਧਾ, ਸੁਗਮ, ਸਾਥ ਪੈਦਾ ਹੋਣ ਵਾਲਾ।

"ਬ੍ਰਿਹਤ ਹਿੰਦੀ ਕੋਸ਼"[੧੨] ਵਿਚ ਇਹ ਅਰਥ ਹਨ:-

ਸਰਲਤਾ ਪੂਰਵਕ, ਆਸਾਨੀ ਨਾਲ, ਅਨਾਯਾਸ

"ਪ੍ਰਾਮਾਣਿਕ ਹਿੰਦੀ ਕੋਸ਼"[੧੩] ਵਿਚ ਹੇਠ ਲਿਖੇ ਅਰਥ ਹਨ:-

ਸਹਜ: ਪੁਲਿੰਗ (ਸੰਗਿਆ) ਸਹਜਤਾ, ਸਗਾ ਭਾਈ, ਸੁਭਾਵ।

ਵਿਸ਼ੇਸ਼ਣ: ਸਾਥ ਉਤਪੰਨ ਹੋਣ ਵਾਲਾ, ਸੁਭਾਵਿਕ, ਸਰਲ, ਸੁਗਮ, ਸਾਧਾਰਣ,

ਜਨਮ ਤੋਂ ਪ੍ਰਕਿਰਤੀ ਦੇ ਸਾਥ ਉਤਪੰਨ ਹੋਣੇ ਅਥਵਾ ਆਪਣੇ ਸਾਧਾਰਣ ਰੂਪ ਵਿਚ ਰਹਿਣ ਵਾਲਾ।

"ਪਾਲੀ ਹਿੰਦੀ ਕੋਸ਼"[੧੪] ਵਿਚ ਇਹ ਅਰਥ ਹਨ:

ਸਹਜ (ਸਹਜਾਤ ਭੀ) ਵਿ: ਏਕ ਸਾਥ ਉਤਪਨ।

**ਸਹਜ ਪਰੰਪਰਾ ਅਤੇ ਭਾਰਤੀ ਸਾਹਿਤ:** ਸਹਜ ਦੇ ਦੋ ਪੱਖ ਜਾਂ ਪਹਿਲੂ ਹਨ। ਇਕ ਵਿਵਹਾਰਕ ਹੈ, ਜੋ ਸਾਧਨਾ ਨਾਲ ਸੰਬੰਧਿਤ ਹੈ। ਦੂਜਾ ਦਾਰਸ਼ਨਿਕ ਹੈ, ਜੋ ਚਿੰਤਨ ਨਾਲ ਸੰਬੰਧਿਤ ਹੈ। ਬੇਸ਼ੱਕ ਦਰਸ਼ਨ ਅਤੇ ਆਮ ਜੀਵਨ, ਦੋਹਾਂ ਪੱਖਾਂ ਵਿਚ ਸਹਜ ਦੀ ਵਰਤੋਂ ਬਹੁਤ ਪੁਰਾਤਨ ਹੈ ਪਰ ਫਿਰ ਵੀ ਸਾਧਾਰਣ ਜੀਵਨ ਵਿਚ ਸਹਜ ਸ਼ਬਦ ਦੀ ਵਰਤੋਂ ਦਰਸ਼ਨ ਖੇਤਰ ਦੇ ਪਰਿਭਾਸ਼ਕ ਸਹਜ ਤੋਂ ਵਧੇਰੇ ਪੁਰਾਤਨ ਹੈ। ਇਸ ਸ਼ਬਦ ਦਾ ਪ੍ਰਯੋਗ ਕਦੋਂ ਅਰੰਭ ਹੋਇਆ, ਇਸ ਬਾਰੇ ਕੁਝ ਕਹਿਣਾ ਕਠਿਨ ਹੈ। "ਪੰਜਾਬੀ ਸਾਹਿਤ ਕੋਸ਼"[੧੫] ਵਿਚ ਸਹਜ ਦੀ ਪੁਰਾਤਨ ਭਾਰਤੀ ਵਿਵਹਾਰਕ ਅਤੇ ਦਾਰਸ਼ਨਿਕ ਪਰੰਪਰਾ ਉਲੀਕਣ ਦੀ ਥਾਂ ਸਹਜ ਬਾਰੇ ਕਿਤਨਾ ਹੀ ਆਖਿਆ ਗਿਆ ਹੈ ਕਿ ਸਹਿਜ ਬਹੁਤ ਪ੍ਰਾਚੀਨ ਹੈ ਤੇ ਇਸ ਦਾ ਪ੍ਰਯੋਗ ਸਿੱਧਾਂ, ਨਾਥਾਂ ਤੇ ਭਾਰਤੀ ਸੰਤਾਂ ਨੇ ਅਨੇਕ ਅਤੇ ਭਿੰਨ-ਭਿੰਨ ਅਰਥਾਂ ਵਿਚ ਕੀਤਾ ਹੈ।

ਰਿਗਵੇਦ ਦੇ ਪਹਿਲੇ ਮੰਡਲ ਦੇ ਅਠਵੰਜਵੇਂ ਸੂਕਤ ਦੇ ਪਹਿਲੇ ਮੰਤਰ ਵਿਚ ਸਹਜ ਦਾ ਸਹੋਜਾ ਰੂਪ ਵਿਚ ਸਭ ਤੋਂ ਪੁਰਾਤਨ ਪ੍ਰਯੋਗ ਮਿਲਦਾ ਹੈ:

*ਨੂੰ ਚਿਤ ਸਹੋਜਾ ਅਮਰਤੋ ਨਿ ਤੁਨਦਤੇ ਹੋਤਾ ਯਦ ਦੂਤੋ ਅਭਵਦ ਵਿਵਸਵਤ:*
*ਵਿ ਸਾਧਿਸ਼ੋਠਭਿ: ਪ੍ਰਥਿਭੀ ਰਜੋ ਮਮ ਆ ਦੇਵਤਾਤਾ ਹਵਿਸ਼ਾ ਵਿਵਾਸਤਿ:*

ਇਸ ਮੰਤਰ ਵਿਚ ਦ੍ਰਿਸ਼ਟਾਂਤ ਅਲੰਕਾਰ ਦੁਆਰਾ ਆਤਮਾ ਦੇ ਵੱਖ-ਵੱਖ ਲੱਛਣਾਂ ਦਾ ਨਿਰੂਪਣ ਕਰਦਿਆਂ ਇਸ ਦਾ ਇਕ ਲੱਛਣ "ਸਵ ਸਵਰੂਪ ਸੇ ਨਾਸ਼ ਰਹਿਤ" (ਸਹੋਤਾ) ਕੀਤਾ ਗਿਆ ਹੈ ਅਤੇ ਇੱਥੇ ਸਹਜ ਸ਼ਬਦ ਦੀ ਸਹੋਜਾ ਦੇ ਰੂਪ ਵਿਚ ਵਰਤੋਂ ਇਸ ਦੇ ਵਿਉਂਤਪਤੀ-ਮੂਲਕ ਅਰਥ ਅਰਥਾਤ ਸਾਧ ਉਤਪੰਨ ਹੋਣਾ ਦੇ ਰੂਪ ਵਿਚ ਹੋਈ ਹੈ। ਇਸ ਦਾ ਭਾਵ ਇਹ ਹੈ ਕਿ ਆਤਮਾ ਦੀ ਮੂਲ ਪ੍ਰਕਿਰਤੀ ਜੋ ਇਸ ਦੇ ਨਾਲ ਹੀ ਜਨਮਦੀ ਹੈ, ਨਾਸ਼-ਰਹਿਤ ਹੈ। ਡਾ. ਰਾਜਦੇਵ ਸਿੰਘ ਨੇ ਵੀ ਇਸ ਮੰਤਰ ਵਿਚ ਸਹਜ (ਸਹੋਜਾ)[੧੬] ਸ਼ਬਦ ਦਾ ਪ੍ਰਯੋਗ ਸਾਥ ਸਾਥ ਉਤਪੰਨ ਹੋਣੇ ਵਾਲੀ ਦੇ ਅਰਥਾਂ ਵਿਚ ਦਰਸਾਇਆ ਹੈ।

ਉਪਰੋਕਤ ਮੰਤਰ ਦਾ ਸੰਖੇਪ ਸਾਰ ਇਹ ਹੈ ਕਿ ਹੇ ਮਨੁੱਖੋ! ਜੋ ਸਵਪ੍ਰਕਾਸ਼ ਨਾਸ਼ ਰਹਿਤਾ (ਸਹੋਜਾ), ਕਰਮ ਫਲ ਭੋਗਤਾ ਮਨ ਅਤੇ ਸਰੀਰ ਦਾ ਦੂਤ (ਧਰਤਾ), ਸਭ ਨੂੰ ਚਲਾਉਣ ਵਾਲਾ, ਦਿਵਸਰੂਪ ਸਵ: ਪ੍ਰਕਾਸ਼ ਸਰੂਪ ਪਰਮਾਤਮਾ ਦੇ ਵਿਚ ਵਰਤਮਾਨ ਗ੍ਰਹਿਣ ਕੀਤੇ ਸਰੀਰ ਸਮੇਤ ਜਨਮ ਮਰਨ ਦੇ ਦੁੱਖਾਂ ਵਿਚ ਪੀੜਤ ਹੁੰਦਾ ਹੈ ਅਤੇ ਕਰਮਾਂ ਦੇ ਫਲ ਭੋਗਦਾ ਹੈ, ਉਹ ਜੀਵ-ਆਤਮਾ ਹੈ, ਅਜਿਹਾ ਤੁਸੀਂ ਜਾਣੋ।

**ਸਹਜਤਾ ਅਤੇ ਧਰਮ-ਸਾਧਨਾ:** ਮੱਧਕਾਲੀਨ ਭਾਰਤੀ ਸਾਧਨਾ ਦੇ ਸੰਦਰਭ ਵਿਚ

ਵੱਖ-ਵੱਖ ਧਰਮ ਸੰਪਰਦਾਵਾਂ ਦੇ ਚਿੰਤਕਾਂ ਨੇ ਆਪਣੀ ਧਰਮ ਸੰਪਰਦਾ ਨੂੰ ਦੂਜੀਆਂ ਧਰਮ ਸੰਪਰਦਾਵਾਂ ਦੇ ਟਾਕਰੇ ਸਹਜ ਆਖਿਆ ਹੈ। ਭਗਤ ਕਬੀਰ ਜੀ ਦਾ ਕਥਨ ਹੈ- "ਸਹਜ ਸਹਜ ਸਭ ਕੋਈ ਕਹੈ ਸਹਜ ਨ ਚੀਨੈ ਕੋਇ॥"[੧੭] ਧਰਮ ਸਾਧਨਾ ਦੀ ਸਹਜਤਾ ਨੂੰ ਲੈ ਕੇ ਵੱਖ-ਵੱਖ ਧਰਮ ਸੰਪਰਦਾਵਾਂ ਵਿਚਕਾਰ ਹੋਏ ਵਾਦ-ਵਿਵਾਦ ਵੱਲ ਹੀ ਸੰਕੇਤ ਕਰਦਾ ਹੈ। ਸਹਜ ਜਾਂ ਸੁਭਾਵਕ ਕੀ ਹੈ ਅਤੇ ਕੀ ਨਹੀਂ ਹੈ, ਇਸ ਗੱਲ ਦਾ ਨਿਰਣਾ ਕਰਨਾ ਬੜਾ ਮੁਸ਼ਕਿਲ ਹੈ। ਸਹਜ ਇਕ ਸਾਪੇਖਕ ਸ਼ਬਦ ਹੈ। ਜੇ ਕੋਈ ਵਸਤੂ ਪ੍ਰਕਿਰਤੀ ਜਾਂ ਧਰਮ-ਸਾਧਨਾ ਸਹਜ ਹੈ ਤਾਂ ਕੋਈ ਦੂਸਰੀ ਵਸਤੂ ਜਾਂ ਪ੍ਰਕਿਰਤੀ ਜਾਂ ਧਰਮ-ਸਾਧਨਾ ਵੀ ਹੈ ਜੋ ਅਸਹਜ ਹੈ। ਕੋਈ ਸਾਧਨਾ ਕਿਸੇ ਦੂਜੀ ਸਾਧਨਾ ਦੇ ਟਾਕਰੇ ਹੀ ਸਹਜ ਹੋ ਸਕਦੀ ਹੈ। ਕਿਸੇ ਧਰਮ-ਸਾਧਨਾ ਦੀ ਸਹਜਤਾ ਮਾਪਣ ਦੀ ਕਸਵੱਟੀ ਕੋਈ ਦੂਸਰੀ ਧਰਮ ਸੰਪਰਦਾ ਹੀ ਹੋ ਸਕਦੀ ਹੈ। ਸਹਜ ਕੀ ਹੈ ਅਤੇ ਕੀ ਨਹੀਂ ਹੈ? ਇਸ ਸਮੱਸਿਆ ਪ੍ਰਤੀ ਸਾਰੇ ਧਰਮ ਆਚਾਰੀਆਂ ਦੀ ਨਾ ਇਕ ਦ੍ਰਿਸ਼ਟੀ ਰਹੀ ਹੈ ਅਤੇ ਨਾ ਹੀ ਅਜਿਹਾ ਹੋ ਸਕਦਾ ਸੀ। ਬੋਧ ਸਹਜਯਾਨੀ ਆਚਾਰੀਆ ਦੀ ਦ੍ਰਿਸ਼ਟੀ ਵਿਚ ਜੋ ਸਹਜ ਸੀ ਉਹ ਨਾਥ ਸਿੱਧ ਨੇ, ਜਿਸ ਨੂੰ ਸਹਜ ਕਿਹਾ ਸੀ, ਨਿਰਗੁਣ ਮਾਰਗੀ ਸੰਤਾਂ ਨੇ ਉਸੇ ਨੂੰ ਅਸਹਜ ਆਖ ਕੇ ਇਕ ਹੋਰ ਸਹਜ ਦੀ ਸੰਕਲਪਨਾ ਕੀਤੀ ਹੈ। ਇਸ ਤਰ੍ਹਾਂ ਇਤਿਹਾਸ ਦੇ ਸੰਦਰਭ ਵਿਚ ਸਹਜ ਅਸਹਜ ਹੁੰਦਾ ਗਿਆ ਅਤੇ ਅਸਹਜ ਫਿਰ ਸਹਜ ਵਿਚ ਬਦਲਦਾ ਰਿਹਾ। ਸਹਜ ਤੋਂ ਅਸਹਜ ਅਤੇ ਅਸਹਜ ਤੋਂ ਸਹਜ ਦੀ ਕਹਾਣੀ ਮੱਧਕਾਲੀ ਭਾਰਤੀ ਧਰਮ-ਸਾਧਨਾਵਾਂ ਦੇ ਪ੍ਰਸੰਗ ਵਿਚ ਇਕ ਰੌਚਕ ਕਹਾਣੀ ਹੈ।

**ਸਹਜ-ਸਾਧਨਾ ਦਾ ਸਮਾਜਿਕ ਸੰਦਰਭ:** ਡਾ. ਹਜ਼ਾਰੀ ਪ੍ਰਸਾਦ ਦਿਵੇਦੀ ਨੇ ਆਪਣੀ ਪੁਸਤਕ "ਸਹਜ-ਸਾਧਨਾ" ਵਿਚ ਸਹਜ-ਸਾਧਨਾ ਦੇ ਦਾਰਸ਼ਨਿਕ ਅਤੇ ਸਾਹਿਤਕ ਸੰਦਰਭਾਂ ਦਾ ਵਿਸ਼ਲੇਸ਼ਣ ਪੇਸ਼ ਕੀਤਾ ਹੈ ਪਰ ਉਨ੍ਹਾਂ ਨੇ ਸਹਜ-ਸਾਧਨਾ ਦੇ ਸਮਾਜਿਕ ਸੰਦਰਭਾਂ ਬਾਰੇ ਨਹੀਂ ਲਿਖਿਆ। ਵਾਸਤਵ ਵਿਚ ਸਹਜਤਾ ਦੇਸ਼ ਕਾਲ ਤੋਂ ਨਿਰਪੇਖ ਕੋਈ ਜੀਵਨ ਮੁੱਲ ਨਹੀਂ ਹੈ,[੧੮] ਸਗੋਂ ਕਿਸੇ ਵਿਸ਼ੇਸ਼ ਦੇਸ਼-ਕਾਲ ਨਾਲ ਸੰਬੰਧਿਤ ਵਿਅਕਤੀਆਂ ਅਤੇ ਜਾਤੀਆਂ ਦੀ ਸਹਜਤਾ ਪ੍ਰਸਥਿਤੀ ਭਿੰਨ-ਭਿੰਨ ਹੁੰਦੀ ਹੈ। ਸਮਾਜਿਕ ਬਣਤਰ ਵਿਚ ਆਈਆਂ ਤਬਦੀਲੀਆਂ ਕਾਰਨ ਲੋਕਾਂ ਦੇ ਜੀਵਨ ਵਿਚ ਪਰਿਵਰਤਨ ਆਉਂਦਾ ਹੈ ਅਤੇ ਇਸ ਲੋਕ-ਜੀਵਨ ਵਿਚ ਆਏ ਪਰਿਵਰਤਨਾਂ ਕਾਰਨ ਜੀਵਨ ਮੁੱਲਾਂ ਵਿਚ ਪਰਿਵਰਤਨ ਦਾ ਆਉਣਾ ਸੁਭਾਵਿਕ ਤੇ ਲਾਜ਼ਮੀ ਹੈ। ਅਜਿਹੀਆਂ ਤਬਦੀਲੀਆਂ ਕਾਰਨ ਸਮਾਜ ਵਿਚ ਕਦੇ ਜੋ ਸਹਜ ਹੁੰਦਾ ਹੈ, ਉਹ ਅਸਹਜ ਹੋ ਨਿਬੜਦਾ ਹੈ। ਇਸ ਅਸਹਜਤਾ ਨੂੰ ਸੰਤਾਂ ਵਿੱਚੋਂ ਸਭ ਤੋਂ ਪਹਿਲਾਂ ਭਗਤ ਕਬੀਰ ਜੀ ਨੇ ਅਨੁਭਵ ਕੀਤਾ ਸੀ:

*-ਸਹਜ ਸਹਜ ਸਬ ਕੋ ਕਹੈ, ਸਹਜ ਨ ਚੀਨੈ ਕੋਇ।*
*ਜਿਨ ਸਹਜੈਂ ਵਿਸ਼ਿਯਾ ਤਜੀ, ਸਹਜ ਕਹੀਜੈ ਸੋਇ।*[੧੯]
*-ਸੰਤੋਂ, ਸਹਜ ਸਮਾਧਿ ਭਲੀ।*

*ਅੱਖ ਨ ਮੁੰਦੂ ਕਾਨ ਨਾ ਰੁੰਧੂ, ਕਾਯਾ ਕਸ਼ਨ ਨਾ ਧਾਰੂੰ।*
*ਖੁੱਲੇ ਨੈਨ ਮੈਂ ਹਸ ਹਸ ਦੇਖੂੰ, ਸੁੰਦਰ ਰੂਪ ਨਿਹਾਰੂੰ।*[੨੦]

ਭਗਤ ਸਾਹਿਬਾਨ ਨੇ ਸਾਮੰਤੀ ਸਮਾਜ ਦੀਆਂ ਥੋਥੀਆਂ, ਮੁਰਦਾ ਹੋ ਚੁੱਕੀਆਂ, ਸਮਾਜ ਤੇ ਜੀਵਨ ਦੀ ਗਤੀ ਵਿਚ ਗਤੀਰੋਧ ਪੈਦਾ ਕਰਨ ਵਾਲੀਆਂ ਕੀਮਤਾਂ ਨੂੰ ਠੁਕਰਾ ਕੇ ਨਵੀਆਂ ਬਦਲੀਆਂ ਹੋਈਆਂ ਪ੍ਰਸਥਿਤੀਆਂ ਦੇ ਅਨੁਕੂਲ ਨਵੀਂ ਸਹਜ ਸਾਧਨਾ ਦੀ ਸਥਾਪਨਾ ਕੀਤੀ। ਉਨ੍ਹਾਂ ਨੇ ਆਪਣੀ ਸਹਜ-ਸਾਧਨਾ ਦਾ ਅਧਾਰ ਭੋਗ ਦੀ ਥਾਂ ਪ੍ਰੇਮ ਅਤੇ ਯੋਗ ਦੀ ਥਾਂ ਭਗਤੀ ਨੂੰ ਬਣਾਇਆ।

**ਸਹਜ ਅਤੇ ਦਾਰਸ਼ਨਿਕ ਪਰੰਪਰਾ:** ਜਿੱਥੋਂ ਤਕ ਸਹਜ ਦੀ ਦਾਰਸ਼ਨਿਕ ਪਰੰਪਰਾ ਅਤੇ ਭਾਰਤੀ ਸਾਧਨਾ ਵਿਚ ਇਸ ਦੇ ਪਰਿਭਾਸ਼ਿਕ ਪ੍ਰਯੋਗ ਦਾ ਪ੍ਰਸ਼ਨ ਹੈ ਇਤਿਹਾਸਿਕ ਤੱਥਾਂ ਦੀ ਅਣਹੋਂਦ ਕਾਰਨ ਇਸ ਬਾਰੇ ਕੋਈ ਇਕ ਟੁਕ ਨਿਰਣਾ ਕਰਨਾ ਅਸੰਭਵ ਹੈ। ਇਤਿਹਾਸ ਵਿਕਾਸ ਦੇ ਇਸ ਮੋੜ ਉੱਤੇ ਸਹਜ ਦੀ ਦਾਰਸ਼ਨਿਕ ਵਿਆਖਿਆ ਅਰੰਭ ਹੋਈ ਅਤੇ ਕਿਸ ਭਾਰਤੀ ਧਰਮ-ਸਾਧਨਾ ਨੇ ਸਭ ਤੋਂ ਪਹਿਲਾਂ ਇਸ ਨੂੰ ਅਪਣਾਇਆ? ਇਹ ਇਕ ਗੁਝੰਲਦਾਰ ਸਮੱਸਿਆ ਹੈ ਅਤੇ ਇਸ ਦਾ ਹੱਲ ਕਾਫੀ ਕਠਿਨ ਹੈ। ਫਿਰ ਵੀ ਜਿੱਥੋਂ ਤਕ ਸਹਜ ਦਾ ਭਾਰਤੀ ਧਰਮ-ਸਾਧਨਾਂ ਅਤੇ ਭਾਰਤੀ ਦਰਸ਼ਨ ਨਾਲ ਸੰਬੰਧਿਤ ਹੋਣ ਦਾ ਸੁਆਲ ਹੈ ਇਸ ਵਿਸ਼ੇ ਉੱਤੇ ਵਿਸ਼ੇਸ਼ ਕਰ ਕੇ ਹਿੰਦੀ ਦੇ ਵਿਦਵਾਨਾਂ ਦੇ ਖੇਤਰ ਵਿਚ ਸਹਜ ਦਾ ਸੰਕਲਪੀਕਰਨ ਅਤੇ ਵਿਕਾਸ ਕਿਵੇਂ ਹੋਇਆ? ਭਾਰਤੀ ਵਿਦਵਾਨਾਂ ਵਿਚਕਾਰ ਇਸ ਬਾਰੇ ਕਈ ਤਰ੍ਹਾਂ ਦੇ ਮਤ ਪ੍ਰਚਲਿਤ ਹਨ।

**ਸਹਜ ਅਤੇ ਤਾਓ ਮਤ:** ਸਹਜ ਦੇ ਵਿਕਾਸ ਬਾਰੇ ਪਹਿਲਾ ਮਤ ਤਾਓਵਾਦੀ ਹੈ ਜੋ ਸਹਜ ਨੂੰ ਚੀਨੀ ਧਰਮ ਸਿਧਾਂਤ ਤਾਓਵਾਦ ਜਾਂ ਤਾਓ ਮਤ ਨਾਲ ਸੰਬੰਧਿਤ ਕਰਦਾ ਹੈ ਅਤੇ ਸਹਜ ਦਾ ਮੂਲ ਜਾਂ ਸ੍ਰੋਤ ਚੀਨੀ ਧਰਮ ਦੇ ਮੂਲ ਸਿਧਾਂਤ ਤਾਓਵਾਦ ਵਿਚ ਲੱਭਦਾ ਹੈ। ਪ੍ਰਸਿੱਧ ਵਿਦਵਾਨ ਡਾ. ਪ੍ਰਬੋਧ ਚੰਦਰ ਬਾਗਚੀ[੨੧] ਇਸ ਮਤ ਦਾ ਪ੍ਰਵਰਤਕ ਅਤੇ ਸਮਰਥਕ ਹੈ। ਇਸ ਵਿਦਵਾਨ ਦਾ ਇਹ ਮਤ ਹੈ ਕਿ ਸਹਜ ਚੀਨੀ ਭਾਸ਼ਾ ਦੇ ਮੂਲ ਸਿਧਾਂਤ 'ਤਾਓ' ਦਾ ਸੰਸਕ੍ਰਿਤ ਅਨੁਵਾਦ ਹੈ।

ਤਾਓ ਮਤ ਚੀਨ ਦਾ ਇਕ ਬਹੁਤ ਪੁਰਾਤਨ ਮਤ ਹੈ। ਇਹ ਚੀਨ ਦੇ ਤਿੰਨ ਪ੍ਰਸਿੱਧ ਧਰਮਾਂ 'ਚੋਂ ਇੱਕ ਹੈ। ਬਾਕੀ ਦੇ ਦੋ ਧਰਮ ਕਨਫੀਊਸੀਅਸ ਅਤੇ ਬੁੱਧ ਮਤ ਹਨ। ਲਾਉਜ਼ੇ ਇਸ ਮਤ ਦਾ ਮੂਲ ਪ੍ਰਵਰਤਕ ਸੀ। ਲਾਉਜ਼ੇ ਦਾ ਸਮਾਂ ੬੦੪ ਈ: ਦਾ ਹੈ। ਤਾਓ ਮਤ ਦੀ ਪਵਿੱਤਰ ਧਰਮ ਪੁਸਤਕ ਲਾਉਜ਼ੇ ਰਚਿਤ "ਤਾਓ-ਤੇਹ-ਕਿੰਗ" ਹੈ। ਤਾਓ ਅਤੇ ਤੇਹ ਇਸ ਪੁਸਤਕ ਦੇ ਦੋ ਮੁੱਖ ਸਿਧਾਂਤ ਹਨ। ਇਸ ਪੁਸਤਕ ਵਿਚ ਕਈ ਥਾਂਵਾਂ 'ਤੇ 'ਤਾਓ' ਦਾ ਅਰਥ ਨੈਤਿਕ ਕੀਮਤਾਂ ਦਾ ਮਾਰਗ ਹੈ ਪਰ ਹੋਰ ਕਈ ਥਾਂਵਾਂ 'ਤੇ ਇਹ ਅਧਿਆਤਮਿਕ ਸਿਧਾਂਤ ਹੈ। ਤਾਓ ਮਤ ਦਾ ਜੀਵਨ ਦਰਸ਼ਨ ਸਹਜ ਜੀਵਨ ਦਰਸ਼ਨ ਸੀ। ਇਸ ਧਰਮ ਦਾ ਮੂਲ ਤੱਤ 'ਤਾਓ' ਧਰਤੀ ਤੇ ਅਕਾਸ਼ ਦਾ ਸ੍ਰੋਤ ਹੈ।

"ਹਿੰਦੀ ਸਾਹਿਤ ਕੋਸ਼" ਵਿਚ ਬੇਸ਼ੱਕ ਡਾ. ਧਰਮਵੀਰ ਭਾਰਤੀ ਨੇ ਲਿਖਿਆ ਹੈ

ਕਿ ਅਜਿਹੀਆਂ ਅਨੁਸ਼ਰੁਤੀਆਂ ਦੇ ਆਧਾਰ ਉੱਤੇ ਕਿਸੇ ਵਿਗਿਆਨਕ ਨਤੀਜੇ ਉੱਤੇ ਨਹੀਂ ਪਹੁੰਚਿਆ ਜਾ ਸਕਦਾ, ਪਰ ਆਪਣੇ ਸ਼ੋਧ ਗ੍ਰੰਥ "ਸਿੱਧ ਸਾਹਿਤਯ" ਵਿਚ ਉਨ੍ਹਾਂ ਤਾਓ ਮਤ ਅਤੇ ਇਸ ਦੇ ਸੰਸਕ੍ਰਿਤ ਅਨੁਵਾਦ ਸਹਜ ਦਾ ਵਿਸ਼ਲੇਸ਼ਣ ਕਰਦਿਆਂ ਇਹ ਮਤ ਵੀ ਪ੍ਰਗਟ ਕੀਤਾ ਹੈ ਕਿ ਇਸ ਗੱਲ ਦੀ ਸੰਭਾਵਨਾ ਹੈ ਕਿ ੩੦੦ ਈ: ਪੂਰਬ ਵਿਚ ਤਾਓ ਮਤ ਦਾ ਸਿਧਾਂਤ ਵਿਕਸਿਤ ਹੋ ਕੇ ਸਹਜ ਮਤ ਦੇ ਰੂਪ ਵਿਚ ਭਾਰਤ ਆਇਆ ਹੋਵੇ।

ਸਹਜ ਦੇ ਨਿਕਾਸ ਅਤੇ ਵਿਕਾਸ ਬਾਰੇ ਇਸ ਤਰ੍ਹਾਂ ਡਾ. ਧਰਮਵੀਰ ਭਾਰਤੀ ਦਾ ਮਤ ਹਾਂ ਅਤੇ ਨਾਂ ਦੇ ਵਿਚਕਾਰਲੀ ਤਨਾਓਸ਼ੀਲ ਸਥਿਤੀ ਵਿਚ ਵਿਚਰ ਰਿਹਾ ਹੈ। ਉਹ ਕੋਈ ਇੱਕ ਟੁੱਕ ਨਿਰਣਾ ਨਹੀਂ ਦੇ ਸਕੇ। ਉਨ੍ਹਾਂ ਸਹਜ ਦਾ ਸ੍ਰੋਤ ਤਾਓ ਮਤ ਨੂੰ ਮੰਨਿਆ ਵੀ ਹੈ ਅਤੇ ਨਹੀਂ ਵੀ।

**ਵੈਸ਼ਨਵ ਪਰੰਪਰਾ ਅਤੇ ਸਹਜ:** ੪੦੦ ਈ: ਵਿਚ ਰਚੇ ਜਾਣ ਵਾਲੇ "ਵਿਸ਼ਨੂੰ ਪੁਰਾਣ" ਵਿਚ ਸਹਜ ਦਾ ਪਰਿਭਾਸ਼ਕ ਪ੍ਰਯੋਗ ਮਿਲਦਾ ਹੈ। ਸੰਬੰਧਿਤ ਗ੍ਰੰਥ ਵਿਚ ਸਹਿਜ ਦੀ ਵਰਤੋਂ ਸਹਜ ਸਿੱਧੀ ਅਤੇ ਸੁਭਾਵਿਕ ਸਿੱਧੀ ਦੇ ਰੂਪ ਵਿਚ ਹੋਈ ਹੈ। "ਵਿਸ਼ਨੂੰ ਪੁਰਾਣ" ਦੇ ਪਹਿਲੇ ਅੰਸ਼ (ਇਸ ਪੁਰਾਣ ਦੇ ਕੁੱਲ ਛੇ ਅੰਸ਼ ਹਨ) ਦੇ ਛੇਵੇਂ ਅਧਿਆਏ (ਕੁੱਲ ਅਧਿਆਇ ੧੨੬ ਹਨ) ਦੇ ਸੋਲਵੇਂ ਸ਼ਲੋਕ ਵਿਚ ਅੱਠ ਸਿੱਧੀਆਂ ਦਾ ਵਰਣਨ ਕਰਦਿਆਂ ਇਕ ਸਿੱਧੀ ਦਾ ਨਾਂ "ਸਹਜ ਸਿੱਧੀ" ਦੱਸਿਆ ਗਿਆ ਹੈ:

*ਤਤ: ਸਾ ਸਹਜਾ ਸਿਧੀ ਸਤਾਸਾਂ ਨਾਤੀਵ ਜਾਸਤੇ। (ਵਿਸ਼ਨੂੰ ਪੁਰਾਣ ੧,੬,੧੬)*

ਇਸੇ ਪੁਰਾਣ ਵਿਚ ਇਕ ਦੂਜੀ ਥਾਂ 'ਤੇ ਦੂਜੀ ਅੰਸ਼ ਦੇ ਪਹਿਲੇ ਅਧਿਆਇ ਦੇ ਪੰਝੀਵੇਂ ਸ਼ਲੋਕ ਵਿਚ ਸਵਾਭਾਵਿਕ ਸਿੱਧੀ ਦਾ ਉਲੇਖ ਹੈ। ਇਸ ਸਿੱਧੀ ਦੀ ਪ੍ਰਾਪਤੀ ਬਿਨਾਂ ਯਤਨਾਂ ਦੇ ਸੁਭਾਵਿਕ ਹੀ ਦਰਸਾਈ ਗਈ ਹੈ:

*ਤੇਸ਼ਾ ਸਵਾਭਾਵਿਕੀ ਸਿਧੀ: ਸੁਖਪਰਾਯਾ ਤਯਤਨਤ (ਵਿਸ਼ਨੂੰ ਪੁਰਾਣ ੨,੧,੨੫)*

"ਵਿਸ਼ਨੂੰ ਪੁਰਾਣ" ਵਿਚ ਸੁਭਾਵਿਕ ਜੀਵਨ ਅਤੇ ਸੁਭਾਵਿਕ ਪ੍ਰਵਿਰਤੀ ਦੇ ਰੂਪ ਵਿਚ ਵਰਣਿਤ ਸਹਜ ਦੀ ਇਹ ਪਰੰਪਰਾ ਹੀ ਮਗਰੋਂ ਜਾ ਕੇ ਭਾਰਤੀ ਚਿੰਤਨਧਾਰਾ ਵਿਚ ਸੁਭਾਵਿਕ ਪ੍ਰਵਿਰਤੀ-ਮੂਲਕ ਮਾਰਗ ਦੇ ਅਰਥਾਂ ਵਿਚ ਵਿਕਸਿਤ ਹੁੰਦੀ ਹੈ ਅਤੇ ਉਸ ਦਾ ਆਧਾਰ ਬਣਦੀ ਹੈ।

**ਸਹਜਯਾਨ ਅਤੇ ਸਹਜ:** ਡਾ. ਹਜ਼ਾਰੀ ਪ੍ਰਸ਼ਾਦ ਦਿਵੇਦੀ[੨੨] , ਡਾ. ਧਰਮਵੀਰ ਭਾਰਤੀ[੨੩], ਡਾ. ਪਰਸਰਾਮ ਚਤੁਰਵੇਦੀ[੨੪], ਡਾ. ਐਸ. ਬੀ. ਦਾਸਗੁਪਤਾ[੨੫], ਡਾ. ਨਾਗੇਂਦਰ ਨਾਰਾਇਣ ਚੌਧਰੀ[੨੬], ਡਾ. ਗੋਬਿੰਦ ਤ੍ਰਿਗੁਣਾਯਤ ਅਤੇ ਡਾ. ਦਵਾਰਕਾ ਪ੍ਰਸਾਦ ਮਿਸ਼ਰ[੨੭] ਨੇ ਸਹਜ ਦੇ ਦਾਰਸ਼ਨਿਕ ਆਧਾਰਾਂ ਦਾ ਵਿਸ਼ਲੇਸ਼ਣ ਕਰਦਿਆਂ ਸਹਜ ਦਾ ਸ੍ਰੋਤ ਸਹਜਯਾਨ ਵਿਚ ਲੱਭਿਆ ਹੈ। ਸਹਜਯਾਨ ਬੁੱਧ ਮਤ ਦੀ ਮਹਾਂਯਾਨ ਸਾਖਾ ਦੇ ਅੰਤਰਗਤ ਬੋਧ ਸੰਪਰਦਾ ਹੈ। ਸਹਜ ਸਾਧਨਾ ਨੂੰ ਦਾਰਸ਼ਨਿਕ ਅਤੇ ਧਾਰਮਿਕ ਮਰਯਾਦਾ ਦੇਣ ਵਾਲੇ ਆਦਿ ਆਚਾਰਯ ਸਹਜਯਾਨੀ ਸਨ। ਸਹਜ ਨੂੰ ਇਨ੍ਹਾਂ ਨੇ ਹੀ ਪਾਰਿਭਾਸ਼ਿਕ ਮਰਯਾਦਾ ਦਿੱਤੀ ਸੀ ਅਤੇ ਰਹਿਣੀ ਦੇ ਨਾਲ ਜੋੜਿਆ

ਸੀ। ਸਹਜਯਾਨੀਆਂ ਨੇ ਵਜ਼ਰਯਾਨ ਦੀ ਵਜ਼ਰ ਭਾਵਨਾ ਨੂੰ ਮਹੱਤਵ ਦਿੱਤਾ। ਸਿੱਧਾਂ ਨੇ ਸਹਜ ਅਨੰਦ, ਸਹਜ ਸਰੂਪ, ਸਹਜ ਸਮਾਧੀ, ਸਹਜ ਸੁੰਦਰੀ, ਸਹਜ ਮਾਰਗ, ਸਹਜ ਚੱਕਰ ਆਦਿ ਅਨੇਕਾਂ ਸੰਕਲਪਾਂ ਦੀ ਕਲਪਨਾ ਕੀਤੀ।

ਡਾ. ਧਰਮਵੀਰ ਭਾਰਤੀ[੨੮], ਜਿਹੜੇ ਕਿ ਸਿੱਧ ਸਾਹਿਤ ਦੇ ਵਿਸ਼ੇਸ਼ ਅਲੋਚਕ ਹਨ, ਨੇ ਬੁੱਧ ਧਰਮ ਦੇ ਪ੍ਰਵਰਤੀ ਸਕੂਲ ਵਜਰਯਾਨ ਵਿੱਚੋਂ ਹੀ ਸਹਜਯਾਨ ਦਾ ਨਿਕਾਸ ਮੰਨਿਆ ਹੈ। ਉਨ੍ਹਾਂ ਦਾ ਮਤ ਹੈ ਕਿ ਸਹਜਯਾਨ ਵਜਰਯਾਨ ਸੰਪਰਦਾ ਤੋਂ ਅਲੱਗ ਕੋਈ ਸਕੂਲ ਨਹੀਂ ਸੀ ਸਗੋਂ ਇਹ ਵਜ਼ਰਯਾਨ ਦੀ ਹੀ ਇਕ ਪੱਧਤੀ ਹੈ। ਇਸ ਮਤ ਦੀ ਵਿਆਖਿਆ ਕਰਦਿਆਂ ਉਨ੍ਹਾਂ ਲਿਖਿਆ ਹੈ ਕਿ ਸਹਜਯਾਨ ਨੂੰ ਵਜਰਯਾਨ ਤੋਂ ਅਲੱਗ ਕੋਈ ਸ਼ਾਖਾ ਦੇ ਅੰਤਰਗਤ ਕੋਈ ਸੁਤੰਤਰ ਸ਼ਾਖਾ ਮੰਨਣਾ ਅਰਥਾਤ ਸਹਜ ਸਾਧਨਾ ਵਿਚ ਦੇਵਤਾ, ਮੰਤਰ, ਤੰਤਰ ਯੋਗ, ਮੈਥੁਨ ਅਤੇ ਅਤਿਚਾਰੋਂ ਦਾ ਅਭਾਵ ਮੰਨਣਾ ਯੁਕਤੀ ਸੰਗਤ ਨਹੀਂ ਹੈ। ਡਾ. ਨਾਗੇਂਦਰ ਨਾਰਾਇਣ ਚੌਧਰੀ[੨੯] ਨੇ ਡਾ. ਧਰਮਵੀਰ ਭਾਰਤੀ[੩੦] ਦੀ ਤਰ੍ਹਾਂ ਹੀ ਵਜਰਯਾਨ ਸੰਪਰਦਾ ਨਾਲ ਸੰਬੰਧਿਤ ਪ੍ਰਸਿੱਧ ਬੋਧ ਤਾਂਤਰਿਕ ਗ੍ਰੰਥ "ਡਾਕਾਰਣਵ" ਵਿਚ ਸਹਜ ਦਾ ਮਹੱਤਵਪੂਰਣ ਵਰਣਨ ਵੇਖ ਕੇ ਦਾਰਸ਼ਨਿਕ ਆਧਾਰ ਉੱਤੇ ਇਹ ਮਤ ਸਥਾਪਿਤ ਕੀਤਾ ਹੈ ਕਿ ਸਹਜਯਾਨ ਅਤੇ ਵਜਰਯਾਨ ਵਿਚ ਕੋਈ ਤਾਂਤਰਿਕ ਭੇਦ ਨਹੀਂ ਹੈ। ਉਨ੍ਹਾਂ ਅਨੁਸਾਰ ਸਹਜ ਤੇ ਵਜ਼ਰ ਇਕ ਹਨ।

ਡਾ. ਧਰਮਵੀਰ ਭਾਰਤੀ ਨੇ ਵਜ਼ਰਯਾਨ ਵਿੱਚੋਂ ਸਹਜਯਾਨ ਦਾ ਨਿਕਾਸ ਇਸ ਪ੍ਰਕਾਰ ਦਰਸਾਇਆ ਹੈ:-

ਵਜਰਯਾਨ ਵਿਚ ਸਾਧਕ ਨੂੰ ਆਪਣੀ ਪ੍ਰਵਿਰਤੀ ਅਤੇ ਗੁਰੂ ਦੇ ਨਿਰਦੇਸ਼ ਅਨੁਸਾਰ ਸਾਧਨਾ ਕਰਨ ਦੀ ਸੁਤੰਤਰਤਾ ਸੀ। ਸਾਧਕ ਦੇ ਮਾਨਸਿਕ ਵਿਕਾਸ ਨੂੰ ਦ੍ਰਿਸ਼ਟੀ ਵਿਚ ਰੱਖ ਕੇ ਵਜ਼ਰਯਾਨ ਵਿਚ ਪਹਿਲਾਂ ਕ੍ਰਿਆ, ਫਿਰ ਧਰਮ ਫਿਰ ਯੋਗ ਅਤੇ ਅੰਤ ਵਿਚ ਅਨੁਤਰ ਦੀ ਸਾਧਨਾ ਦਾ ਵਿਧਾਨ ਸੀ। ਵਜਰਯਾਨ ਵਿਚ ਦੋ ਪ੍ਰਕਾਰ ਦੇ ਸਾਧਕਾਂ ਅਨੁਸਾਰ ਦੋ ਪ੍ਰਕਾਰ ਦੀ ਸਾਧਨਾ ਪ੍ਰਚਲਿਤ ਸੀ। ਪਹਿਲੀ ਪ੍ਰਕਾਰ ਦੇ ਸਾਧਕਾਂ ਨੂੰ ਸ਼ੈਕਸ (ਅਵਿਕਸਿਤ ਬੁੱਧੀ ਵਾਲੇ) ਅਤੇ ਦੂਜੀ ਪ੍ਰਕਾਰ ਦੇ ਸਾਧਕਾਂ ਨੂੰ (ਅਸ਼ੇਕਸ਼) ਆਚਾਰ ਦੇ ਸਾਰੇ ਨਿਯਮਾਂ ਦੀ ਕਰੜੀ ਪਾਲਣਾ ਕਰਨੀ ਪੈਂਦੀ ਸੀ। ਉਨ੍ਹਾਂ ਲਈ ਕ੍ਰਿਆ ਅਤੇ ਚਰਯਾ ਦਾ ਵਿਧਾਨ ਸੀ। ਅਸ਼ੋਕਸ਼ ਸਾਧਕਾਂ ਨੂੰ ਕ੍ਰਿਆ-ਚਰਯਾ ਆਦਿ ਮੁੱਢਲੇ ਆਚਾਰਾਂ ਤੋਂ ਸੁਤੰਤਰਤਾ ਸੀ। ਉਸ ਸਿੱਧੇ ਹੀ ਯੋਗ ਅਤੇ ਅਨੁਤਰ ਦੀ ਸਾਧਨਾ ਵਿਚ ਪ੍ਰਵੇਸ਼ ਕਰ ਸਕਦੇ ਸਨ। ਅਨੁਤਰ ਦੀ ਸਾਧਨਾ ਕਰਨ ਵਾਲੇ ਸਿੱਧ ਸਹਜ ਸਭਾਵ ਧਾਰਨ ਕਰਨ ਉੱਤੇ ਅਧਿਕ ਜ਼ੋਰ ਦਿੰਦੇ ਸਨ। ਇਸ ਦਾ ਭਾਵ ਹੈ ਕਿ ਉਹ ਵਜ਼ਰ ਪ੍ਰਾਪਤੀ ਲਈ ਸਹਜ-ਸੁਭਾਵਕ ਸਾਧਨਾ ਦੇ ਅਧਿਕਾਰੀ ਸਨ। ਅਜਿਹੀ ਸਾਧਨਾ ਕਰਨ ਵਾਲੇ ਸਿੱਧਾਂ ਨੂੰ ਸਹਜ ਸਿੱਧ ਕਿਹਾ ਜਾਂਦਾ ਸੀ।

*ਸ੍ਰੋਤ ਸੂਚੀ :*

*੧. The term Sehaja is a sanskrit Word which eymologically means what one is born with, and thus it refers to the natural tendency which one possesses from birth" Manindra Mohan Bose, Post Caitanya sahjiya cult of Bengal,*

*p.vi (inroduction).*
*੨. ਸ. ਸੁਰਿੰਦਰ ਸਿੰਘ (ਕੋਹਲੀ) (ਡਾ.) ਸੰਪਾ; ਪੰਜਾਬੀ ਸਾਹਿਤ ਕੋਸ਼, ਭਾਗ ਪਹਿਲਾ, ਸਫਾ. ੩੫੪*
*੩. ਪਰਸਰਾਮ ਸਤੁਰਵੇਦੀ (ਡਾ.) "ਸਹਜੀਯਾ-ਸੰਪਰਦਾਇ", ਹਿੰਦੀ ਸਾਹਿਤਯ ਕੋਸ਼, ਭਾਗ ਪਹਿਲਾ (ਸੰਪਾ: ਧੀਰੇਂਦਰ ਵਰਮਾ). ਸਫਾ. ੮੯੯.*
*੪. Sahaj a term which literally meant what originated with the birth of an entity". Niharranjan Ray, The Sikh Gurus and the sikh society, p. 123.*
*੫. "The word 'sahaja' literally means that which is born or which originated with the birth or origiantion of any entity. "S.B. Dasgupta (Dr.) Obscure Religious cults, p. 78*
*੬. Herbert V. Guenther, The Tantric View of life, p. 59.*
*੭. Monier Williame, ed; A sanskrit English Dictinary, p. 1103-04*
*੮. ਹਿੰਦੀ ਪੰਜਾਬੀ ਕੋਸ਼, ਸਫਾ ੯੯੭.*
*੯. ਪੰਜਾਬੀ ਕੋਸ਼, ਜਿਲਦ ੧, ਸਫਾ ੧੦੫.*
*੧੦. ਮਹਾਨ ਕੋਸ਼, ਸਫਾ ੧੩੭.*
*੧੧. ਰਾਮ ਸ਼ੰਕਰ ਰਸਾਲ (ਡਾ.), ਭਾਸ਼ਾ ਸ਼ਬਦ ਕੋਸ਼, ਸਫਾ ੧੮੩੪*
*੧੨. ਕਾਲਿਕਾ ਪ੍ਰਸਾਦ, ਬ੍ਰਿਹਤ ਹਿੰਦੀ ਕੋਸ਼, ਸਫਾ ੧੩੯੭*
*੧੩. ਰਾਮ ਚੰਦ੍ਰ ਵਰਮਾ, ਪ੍ਰਾਮਾਣਿਕ ਹਿੰਦੀ ਕੋਸ਼, ਸਫਾ ੧੧੦੯*
*੧੪. ਭਦੰਤ ਆਨੰਦ ਕੋਸਲਯਾਯਾਨ, ਪਾਲੀ ਹਿੰਦੀ ਕੋਸ਼, ਸਫਾ ੩੩੯*
*੧੫. ਗੁਰਦਿੱਤ ਸਿੰਘ ਪ੍ਰੇਮੀ ਤੇ ਹੋਰ, ਸੰਪਾ; ਪੰਜਾਬੀ ਸਾਹਿਤ-ਕੋਸ਼, ਭਾਗ ਪਹਿਲਾ, ਸਫਾ ੧੩੮*
*੧੬. ਦਯਾਨੰਦ ਸਰਸਵਤੀ, ਰਿਗਵੇਦ ਭਾਸ਼ਯ, ਭਾਗ ਪਹਿਲਾ, ਸਫਾ ੭੯੦.*
*੧੭. ਹਜਾਰੀ ਪ੍ਰਸਾਦ ਦਿਵੇਦੀ (ਡਾ.), ਕਬੀਰ, ਸਫਾ ੮੭.*
*੧੮. ਰਾਜਦੇਵ ਸਿੰਘ, ਸੰਤੋਂ ਕੀ ਸਹਜ ਸਾਧਨਾ, ਸਫਾ ੯੦.*
*੧੯. ਸ਼ਿਆਮ ਸੁੰਦਰ ਦਾਸ, ਸੰਪਾ; ਕਬੀਰ ਗ੍ਰੰਥਾਵਲੀ, ਸਫਾ ੩੭.*
*੨੦. ਹਜਾਰੀ ਪ੍ਰਸਾਦ ਦਿਵੇਦੀ (ਡਾ.) ਕਬੀਰ, ਸਫਾ ੨੬੬.*
*੨੧. ਹਿੰਦੀ ਸਾਹਿਤਯ ਕੋਸ਼, ਭਾਗ ਪਹਿਲਾ, ਸਫਾ ੮੯੮*
*੨੨. ਸਹਜ-ਸਾਧਨਾ, ਸਫਾ ੧੦-੧੧.*
*੨੩. ਸਿੱਧ ਸਾਹਿਤਯ, ਪੰਨੇ ੧੪੮-੧੫੬, ੩੬੭-੩੬੯.*
*੨੪. ਉੱਤਰੀ ਭਾਰਤ ਦੀ ਸੰਤ ਪਰੰਪਰਾ, ਸਫਾ ੩੬.*
*੨੫. AnIntroduction to Tantric Buddhism, p71.*
*੨੬. Dakarnava, p.10*
*੨੭. ਹਿੰਦੀ ਦੀ ਨਿਰਗੁਣ ਕਾਵਯਧਾਰਾ ਔਰ ਉਸ ਕੀ ਦਾਰਸ਼ਨਿਕ ਪ੍ਰਿਸ਼ਟਭੂਮੀ, ਸਫਾ ੨੪੧*
*੨੮. ਉਹੀ ਰਚਨਾ, ਸਫਾ ੪੨੮*
*੨੯. Really speaking, there is no difference between the Vajrayana and the sahajayaana. The philosophy of the vajrayanan centres round that of the sahajayana and vajro and sahaja are one and the same"-N.N. Chaudhari, Dakarnava, p. 10*
*੩੦. S.B. Das gupta (Dr.). Obscure Religions Cults, p.61.*

# ਨਸ਼ੇ ਦਾ ਨੁਕਸਾਨ

*-ਬੀਬੀ ਮਨਜੀਤ ਕੌਰ ਲੱਖਪੁਰ**

ਬਚਪਨ ਤੋਂ ਲੈ ਕੇ ਜਵਾਨੀ ਤਕ ਦਾ ਸਮਾਂ, ਜੀਵਨ ਦਾ ਇੱਕ ਅਹਿਮ ਹਿੱਸਾ ਹੈ। ਜ਼ਿੰਦਗੀ ਦੇ ਇਸ ਅਹਿਮ ਹਿੱਸੇ ਵਿਚ ਵਿਅਕਤੀ ਨੂੰ ਸਹੀ ਅਗਵਾਈ ਦੀ ਬਹੁਤ ਜਿਆਦਾ ਲੋੜ ਹੁੰਦੀ ਹੈ। ਸਹੀ ਅਗਵਾਈ ਨਾ ਮਿਲਣ ਦੀ ਸੂਰਤ ਵਿਚ ਇਨਸਾਨ ਕੁਰਾਹੇ ਪੈ ਜਾਂਦਾ ਹੈ। ਮਾੜੀ ਸੰਗਤ ਵਿਚ ਪੈਣ ਕਰਕੇ ਅਤੇ ਘਟੀਆ ਸੋਚ ਬਣ ਜਾਣ ਕਰਕੇ ਉਸ ਨੂੰ ਬਹੁਤ ਬੁਰੀਆਂ ਆਦਤਾਂ ਪੈ ਜਾਂਦੀਆਂ ਹਨ, ਜਿਨ੍ਹਾਂ ਵਿੱਚੋਂ ਨਸ਼ੇ ਦੀ ਆਦਤ ਬਹੁਤ ਜ਼ਿਆਦਾ ਘਾਤਕ ਸਿੱਧ ਹੁੰਦੀ ਹੈ। ਨਸ਼ਿਆਂ ਦੀ ਆਦਤ ਵਧੇਰੇ ਕਰਕੇ ੧੫ ਤੋਂ ੨੫ ਸਾਲ ਦੇ ਵਿਚਕਾਰ ਪੈਦਾ ਹੁੰਦੀ ਹੈ।

ਸਭ ਤੋਂ ਪਹਿਲੀ ਅਗਵਾਈ ਬਚਪਨ ਵਿਚ ਬੱਚੇ ਨੂੰ ਮਾਤਾ-ਪਿਤਾ ਦੀ ਹੁੰਦੀ ਹੈ ਅਤੇ ਉਸ ਤੋਂ ਅਗਲੀ ਅਗਵਾਈ ਬੱਚੇ ਨੂੰ ਸਕੂਲ ਵਿਚ ਅਧਿਆਪਕ ਦੀ। ਇਨ੍ਹਾਂ ਦੋਹਾਂ ਵੱਲੋਂ ਸਹੀ ਸੇਧ ਮਿਲਣ ਦੀ ਸੂਰਤ ਵਿਚ ਬੱਚੇ ਦੀ ਜ਼ਿੰਦਗੀ ਦਾ ਮੁੱਢ ਚੰਗਾ ਬੱਝ ਜਾਵੇਗਾ ਜਿਸ ਦੇ ਅਸਰ ਹੇਠ ਉਹ ਸਮਾਜ ਵਿਚ ਵਿਚਰਨ ਲੱਗਿਆਂ ਸਹੀ ਰਸਤੇ ਅਖਤਿਆਰ ਕਰੇਗਾ। ਤਦ ਉਸ ਦੇ ਸੰਬੰਧ ਚੰਗੇ ਵਿਅਕਤੀਆਂ, ਚੰਗੀਆਂ ਸੁਸਾਇਟੀਆਂ ਨਾਲ ਬਣਨਗੇ, ਕਿਉਂਕਿ ਨੌਜਵਾਨ ਪੀੜੀ ਕੌਮ ਅਤੇ ਸਮਾਜ ਦੀ ਰੀੜ ਦੀ ਹੱਡੀ ਹੁੰਦੀ ਹੈ, ਜਿਸ ਨਾਲ ਨਰੋਆ ਸਮਾਜ ਬਣਦਾ ਹੈ।

ਵਰਤਮਾਨ ਸਮੇਂ ਮੁੱਖ ਤੌਰ 'ਤੇ ਨਸ਼ਿਆਂ ਵਿਚ ਸ਼ਰਾਬ, ਸਿਗਰੇਟ, ਪਾਨ, ਤੰਬਾਕੂ, ਭੰਗ, ਅਫ਼ੀਮ, ਪੋਸਤ, ਬਰਾਊਨ ਸ਼ੂਗਰ ਤੋਂ ਇਲਾਵਾ ਦਰਦ ਘਟਾਉਣ ਵਾਲੀਆਂ ਦਵਾਈਆਂ, ਖੰਘ ਘਟਾਉਣ ਵਾਲੀਆਂ ਦਵਾਈਆਂ-- ਕੋਰੈਕਸ, ਫੈਨਸੀ ਅਤੇ ਨਸ਼ੇ ਦੇ ਕੈਪਸੂਲ ਤੇ ਇੰਜੈਕਸ਼ਨ ਆਦਿ ਨਸ਼ੇ ਦੀ ਘਾਟ ਨੂੰ ਪੂਰਾ ਕਰਦੇ ਹਨ। ਨਸ਼ੇ ਦੀ ਵਰਤੋਂ ਕਰਨ ਨਾਲ ਪਹਿਲਾਂ ਤਾਂ ਸਰੀਰ ਨੂੰ ਚੁਸਤੀ-ਫੁਰਤੀ ਮਿਲਦੀ ਹੈ ਪਰ ਬਾਅਦ ਵਿਚ ਨਸ਼ਈ ਦੀ ਹਾਲਤ ਬੁਰੀ ਤੇ ਭਿਆਨਕ ਹੋ ਜਾਂਦੀ ਹੈ। ਨਸ਼ੇ ਲੱਗਣ ਦਾ ਇਕ ਕਾਰਨ ਇਹ ਵੀ ਹੈ ਕਿ ਨਸ਼ੇ ਸਬੰਧੀ ਕਈ ਗੱਲਾਂ ਸਾਨੂੰ ਆਪਣੇ ਘਰ-ਪਰਵਾਰ ਤੋਂ ਹੀ ਛੋਟੀ ਉਮਰ ਵਿਚ ਦੇਖਣ ਨੂੰ ਮਿਲਦੀਆਂ ਹਨ ਅਤੇ ਕਈ ਗੱਲਾਂ ਬੱਚੇ ਨੂੰ ਸਕੂਲ ਵਿਚ ਅਧਿਆਪਕ ਤੋਂ ਗ੍ਰਹਿਣ ਕਰਨ ਲਈ ਮਿਲਦੀਆਂ ਹਨ ਜਿਨ੍ਹਾਂ ਦੀ ਬੱਚਾ ਹੂ-ਬ-ਹੂ ਨਕਲ ਕਰਨ ਦੀ ਕੋਸ਼ਿਸ਼ ਕਰਦਾ ਹੈ। ਮਿਸਾਲ ਵਜੋਂ ਪਿਤਾ ਨੂੰ ਸ਼ਰਾਬ ਪੀਂਦਿਆਂ ਜਾਂ ਹੋਰ ਨਸ਼ੇ ਕਰਦੇ ਦੇਖਣਾ, ਸਕੂਲ ਵਿਚ ਅਧਿਆਪਕ ਨੂੰ ਨਸ਼ੇ ਕਰਦੇ ਦੇਖਣਾ ਆਦਿ

*ਪਿੰਡ ਤੇ ਡਾਕ: ਲੱਖਪੁਰ, ਤਹਿ: ਫ਼ਗਵਾੜਾ (ਕਪੂਰਥਲਾ), ਮੋ: ੯੮੧੫੬੧੪੯੫੬

ਗੱਲਾਂ ਦੀ ਬੱਚੇ ਵੱਲੋਂ ਨਕਲ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਦੂਜਾ ਕਾਰਨ ਨਸ਼ਿਆਂ ਦੁਆਰਾ ਹੋਣ ਵਾਲੀਆਂ ਬਿਮਾਰੀਆਂ ਬਾਰੇ ਪੂਰੀ ਜਾਣਕਾਰੀ ਨਾ ਹੋਣਾ ਹੈ। ਤੀਜਾ ਕਾਰਨ ਧਾਰਮਿਕ ਸੁਸਾਇਟੀਆਂ ਵੱਲੋਂ ਧਾਰਮਿਕ ਪ੍ਰਚਾਰ ਦੀ ਘਾਟ ਅਤੇ ਵਧ ਰਹੀ ਬੇਰੁਜ਼ਗਾਰੀ ਤੋਂ ਉਤਪੰਨ ਹੋਣ ਵਾਲੀਆਂ ਪਰੇਸ਼ਾਨੀਆਂ ਤੋਂ ਛੁਟਕਾਰਾ ਪਾਉਣ ਲਈ ਨਸ਼ੇ ਦੀ ਵਰਤੋਂ ਕਰਨਾ ਹੈ।

ਸਾਨੂੰ ਖ਼ੁਦ ਨੂੰ ਵੀ ਇਹ ਗਿਆਨ ਨਹੀਂ ਹੈ ਕਿ ਨਸ਼ੇ ਵਿਚਲੇ ਜ਼ਹਿਰੀਲੇ ਤੱਤ ਸਰੀਰ, ਦਿਲ, ਦਿਮਾਗ ਅਤੇ ਫੇਫੜਿਆਂ 'ਤੇ ਕਿੰਨਾ ਜ਼ਹਿਰੀਲਾ ਪ੍ਰਭਾਵ ਪਾਉਂਦੇ ਹਨ। ਨਤੀਜਾ ਇਹ ਹੁੰਦਾ ਹੈ ਕਿ ਸਰੀਰਿਕ ਅੰਗਾਂ ਦੇ ਨਾਲ ਨਾਲ ਵਿਅਕਤੀ ਦਿਮਾਗ ਪੱਖੋਂ ਵੀ ਨਕਾਰਾ ਹੋ ਜਾਂਦਾ ਹੈ। ਜੇਕਰ ਤੰਬਾਕੂ ਦੀ ਗੱਲ ਕਰੀਏ ਤਾਂ ਗੁਰਮਤਿ ਵਿਚ ਇਸ ਨੂੰ "ਜਗਤ ਜੂਠ" ਕਰਕੇ ਬਿਆਨਿਆ ਗਿਆ ਹੈ। ਇਹ ਮਿਸਾਲ ਹੈ ਕਿ ਤੰਬਾਕੂ ਦੇ ਖੇਤ ਵਿੱਚੋਂ ਤਾਂ ਦਸਮ ਪਿਤਾ ਜੀ ਦੇ ਘੋੜੇ ਨੇ ਵੀ ਲੰਘਣ ਤੋਂ ਇਨਕਾਰ ਕਰ ਦਿੱਤਾ ਸੀ। "ਰਹਿਤਨਾਮਾ" ਭਾਈ ਦੇਸਾ ਸਿੰਘ ਜੀ ਅਨੁਸਾਰ:

*ਹੁੱਕਾ ਕੁੱਠਾ ਚਰਸ ਤਮਾਕੂ ਗਾਂਜਾ ਟੋਪੀ ਖਾਕੂ।*
*ਇਨਕੀ ਓਰ ਕਬਹੂ ਨਾ ਦੇਖੈ ਰਹਿਤਵੰਤ ਜੋ ਸਿੰਘ ਵਿਸੇਖੇ।*

"ਰਹਿਤਨਾਮਾ" ਭਾਈ ਦਯਾ ਸਿੰਘ ਜੀ ਅਨੁਸਾਰ:

*ਜਗਤ ਜੂਠ ਤੇ ਰਹੀਐ ਦੂਰ।*
*ਪਹਿਰੈ ਨਹੀਂ, ਕਸੁੰਭਾ ਰੂਰ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ "ਜਗਤ ਜੂਠ ਤਮਾਕੂ ਨ ਸੇਵ" ਦਾ ਹੁਕਮ ਦਿੱਤਾ ਸੀ ਕਿਉਂਕਿ ਗੁਰੂ ਸਾਹਿਬ ਜੀ ਇਸ ਦੇ ਨਾਲ ਹੋਣ ਵਾਲੇ ਆਤਮਿਕ ਅਤੇ ਸਰੀਰਿਕ ਨੁਕਸਾਨ ਤੋਂ ਭਲੀਭਾਂਤ ਵਾਕਿਫ਼ ਸਨ। ਤੰਬਾਕੂ ਸਭ ਤੋਂ ਪਹਿਲਾਂ ਆਤਮਾ ਨੂੰ ਗੰਦਿਆਂ ਕਰਦਾ ਹੈ। ਇਸ ਦੇ ਸੇਵਨ ਨਾਲ ਦਿਲ ਦੇ ਰੋਗ , ਰਗਾਂ ਦੇ ਰੋਗ, ਅੰਤੜੀ ਦੀ ਝਿੱਲੀ ਦੇ ਰੋਗਾਂ ਤੋਂ ਇਲਾਵਾ ਦਮਾ ਅਤੇ ਬਦਹਜ਼ਮੀ ਆਦਿ ਵੀ ਹੁੰਦੇ ਹਨ। ਹਰ ਇਕ ਘੰਟੇ ਦੀ ਦਰ ਨਾਲ ਤੰਬਾਕੂ ਪੀਣ ਵਾਲੇ ੧੨ ਵਿਅਕਤੀਆਂ ਦੀ ਮੌਤ ਹੁੰਦੀ ਹੈ। ਇਸ ਦੇ ਧੂੰਏਂ ਵਿਚ ੪੦੦੦ ਜ਼ਹਿਰਲੇ ਕੈਮੀਕਲਜ਼ ਹੁੰਦੇ ਹਨ। ਇਸ ਦੇ ਧੂਏਂ ਵਿਚ ਕੈਂਸਰ ਹੁੰਦਾ ਹੈ ਜਿਸ ਨਾਲ ੭੦ ਪ੍ਰਤੀਸ਼ਤ ਲੋਕ ਫ਼ੇਫੜਿਆਂ ਦੇ ਕੈਂਸਰ ਨਾਲ ਮਰਦੇ ਹਨ ਅਤੇ ੨੫ ਤੋਂ ੩੦ ਪ੍ਰਤੀਸ਼ਤ ਲੋਕ ਦਿਲ ਦੇ ਰੋਗਾਂ ਅਤੇ ਦਮੇ ਦੀ ਬਿਮਾਰੀ ਨਾਲ ਮਰਦੇ ਹਨ। ਵਿਸ਼ਵ ਭਰ ਵਿਚ ੩੫ ਲੱਖ ਅਪੰਗ ਬੱਚੇ ਤੰਬਾਕੂ ਪੀਣ ਵਾਲਿਆਂ ਦੇ ਪੈਦਾ ਹੁੰਦੇ ਹਨ। ਅਫ਼ੀਮ ਅਤੇ ਭੰਗ ਇਕ ਅਜਿਹਾ ਨਸ਼ਾ ਹੈ ਜੋ ਵਿਅਕਤੀ ਨੂੰ ਪਾਗਲਪਨ ਤਕ ਲੈ ਜਾਂਦਾ ਹੈ। ਨਸ਼ਈ ਨਸ਼ੇ ਦੀ ਘਾਟ ਪੂਰੀ ਕਰਨ ਲਈ ਝੂਠ ਬੋਲਣ ਦੇ ਨਾਲ-ਨਾਲ ਚੋਰੀ, ਠੱਗੀ 'ਤੇ ਉਤਰ ਆਉਂਦਾ ਹੈ ਜਿਸ ਨਾਲ ਉਸ ਦਾ ਪਰਵਾਰਿਕ ਜੀਵਨ ਨਸ਼ਟ

ਹੋਣ ਦੇ ਨਾਲ-ਨਾਲ ਉਸ ਦਾ ਸਮਾਜ ਵਿੱਚੋਂ ਮਿੱਤਰਾਂ ਅਤੇ ਰਿਸ਼ਤੇਦਾਰਾਂ ਨਾਲੋਂ ਵੀ ਸੰਬੰਧ ਖਤਮ ਹੋ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਾਨ-ਸੁਪਾਰੀ ਅਤੇ ਸਿਗਰਟ-ਬੀੜੀ ਬਾਰੇ ਇਸ ਤਰ੍ਹਾਂ ਚਿਤਾਵਨੀ ਦਿੱਤੀ ਹੈ:

*ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ॥*
*ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ॥* *(ਪੰਨਾ ੭੨੬)*

ਜੇਕਰ ਕੇਵਲ ਸ਼ਰਾਬ ਦੀ ਗੱਲ ਕਰੀਏ, ਤਾਂ ਗੁਰਮਤਿ ਵਿਚ ਇਸ ਦੀ ਪੂਰੀ ਤਰ੍ਹਾਂ ਨਾਲ ਮਨਾਹੀ ਹੈ। ਸ਼ਰਾਬ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ, ਜਿਸ ਦੇ ਅਰਥ ਹਨ "ਸ਼ਰਾਰਤ ਦਾ ਪਾਣੀ" ਇਸ ਤੋਂ ਇਲਾਵਾ ਹਿੰਦੀ ਅਤੇ ਸੰਸਕ੍ਰਿਤੀ ਵਿਚ ਇਸ ਦੇ ਅਰਥ "ਸੁਰਾ ਜਾਂ ਮਦਿਰਾ" ਕੀਤੇ ਗਏ ਹਨ, ਜਦੋਂ ਕਿ ਅਰਬੀ ਵਿਚ ਇਸ ਦੇ ਅਰਥ "ਪੀਣ ਵਾਲੀ ਸ਼ੈ" ਹਨ। ਸ਼ਰਾਬ ਸਾਰੀਆਂ ਬਦੀਆਂ ਦੀ ਜੜ੍ਹ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਇਸ ਨੂੰ "ਛੂਛੈ ਮਦ ਦਾ ਪਿਆਲਾ" ਕਹਿ ਦੇ ਦੁਰਕਾਰਿਆ ਹੈ। ਸ਼ਰਾਬ ਨੇ ਅੱਜ ਦੇ ਸਮੇਂ ਵਿਚ ਮਾਰੂ ਰੁਖ਼ ਅਖ਼ਤਿਆਰ ਕੀਤਾ ਹੋਇਆ ਹੈ। ਖੁਸ਼ੀ ਦੇ ਮੌਕੇ 'ਤੇ ਪਾਰਟੀਆਂ ਵਿਚ ਸ਼ਰਾਬ ਦਾ ਦੌਰ ਚਲਾਉਣ ਨੂੰ ਇੱਜ਼ਤ ਨਾਲ ਜੋੜਿਆ ਜਾਂਦਾ ਹੈ, ਉਲਟਾ ਭਾਵੇਂ ਇਸ ਦੇ ਪੀਣ ਨਾਲ ਪੀਣ ਵਾਲੇ ਦੀ ਆਪਣੀ ਖ਼ੁਦ ਦੀ ਇੱਜ਼ਤ ਜਾਂਦੀ ਰਹੇ, ਪਰ ਅਫ਼ਸੋਸ...! ਅਸੀਂ ਗਲਤ ਰਾਹ 'ਤੇ ਤੁਰ ਪਏ ਹਾਂ। ਜਿਹੜੀ ਕੁਰਹਿਤ ਤੋਂ ਗੁਰੂ ਸਾਹਿਬ ਨੇ ਸਾਨੂੰ ਮਨ੍ਹਾਂ ਕੀਤਾ ਸੀ, ਉਸ ਨੂੰ ਅਸੀਂ ਆਪਣੀ ਜ਼ਿੰਦਗੀ ਦਾ ਹਿੱਸਾ ਬਣਾ ਲਿਆ ਹੈ। ਅੱਜ ਅਸੀਂ ਇਸ ਨੂੰ ਆਪਣੀ ਸ਼ਾਨ ਸਮਝਣ ਦੀ ਭਾਰੀ ਗਲਤੀ ਕਰ ਰਹੇ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਰਾਬ ਬਾਰੇ ਇੰਝ ਤਾੜਨਾ ਕੀਤੀ ਗਈ ਹੈ:

*-ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥* *(ਪੰਨਾ ੫੫੪)*
*-ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥* *(ਪੰਨਾ ੫੫੩)*
*-ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ॥*
*ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ॥* *(ਪੰਨਾ ੩੬੦)*

ਕਿਸੇ ਵੀ ਧਰਮ ਨੇ ਸ਼ਰਾਬ ਜਾਂ ਸ਼ਰਾਬੀ ਨੂੰ ਆਪਣੇ ਧਰਮ ਅਸਥਾਨ ਅੰਦਰ ਪ੍ਰਵੇਸ਼ ਕਰਨ ਦੀ ਇਜਾਜ਼ਤ ਨਹੀਂ ਦਿੱਤੀ। ਰੋਜ਼ਾਨਾ ਹੋ ਰਹੇ ਸੜਕ ਹਾਦਸੇ, ਉੱਜੜ ਰਹੇ ਘਰ ਅਤੇ ਅਨਾਥ ਹੋ ਰਹੇ ਬੱਚੇ ਸਭ ਸ਼ਰਾਬ ਦੀ ਸ਼ਰਾਰਤ ਦਾ ਹੀ ਸਬੂਤ ਹਨ। ਇਸ ਸਭ ਕੁਝ ਲਈ ਅਸੀਂ ਸਿਰਫ ਨੌਜਵਾਨ ਪੀੜੀ ਨੂੰ ਹੀ ਕਸੂਰਵਾਰ ਨਹੀਂ ਠਹਿਰਾ ਸਕਦੇ, ਬਲਕਿ ਸਿੱਧੇ ਜਾ ਅਸਿੱਧੇ ਰੂਪ ਵਿਚ ਮੁੱਢਲੀ ਸਿੱਖਿਆ ਦੇਣ ਵਾਲੇ ਮਾਂ-ਬਾਪ ਵੀ ਕਸੂਰਵਾਰ ਹਨ। ਖਾਸ ਕਰਕੇ ਲੜਕੇ ਨੂੰ ਸਮਝਾਉਣ ਵਿਚ ਪਿਤਾ ਦਾ ਰੋਲ

ਅਹਿਮ ਹੁੰਦਾ ਹੈ। ਪਿਤਾ ਦੀਆਂ ਕਾਰਗੁਜ਼ਾਰੀਆਂ ਦਾ ਅਸਰ ਪੁੱਤਰ 'ਤੇ ਜ਼ਰੂਰ ਪੈਂਦਾ ਹੈ ਕਿਉਂਕਿ ਕਈ ਪਿਤਾ ਬੱਚੇ ਨੂੰ ਛੋਟੀ ਉਮਰ ਵਿਚ ਹੀ ਨਸ਼ੇ ਦੀ ਆਦਤ ਖ਼ੁਦ ਹੀ ਪਾ ਦਿੰਦੇ ਹਨ। ਬੱਚੇ ਨੂੰ ਸ਼ਰਾਬ ਦੇ ਨੁਕਸਾਨ ਬਾਰੇ ਦੱਸਣ ਦੀ ਬਜਾਏ ਬੱਚੇ ਨੂੰ ਕੋਲ ਬਿਠਾ ਕੇ ਸੁਆਦ-ਸੁਆਦ ਵਿਚ ਇਹ ਆਦਤ ਪਾ ਦੇਣੀ, ਬੱਚੇ ਦਾ ਭਵਿੱਖ ਤਬਾਹ ਕਰ ਦਿੰਦੀ ਹੈ। ਬੱਚੇ ਦਾ ਮਨ ਬਿਲਕੁਲ ਸਾਫ ਤੇ ਸ਼ੁੱਧ ਹੁੰਦਾ ਹੈ ਉਹ ਜੋ ਕੁਝ ਵੀ ਤੁਹਾਨੂੰ ਕਰਦਿਆਂ ਨੂੰ ਦੇਖੇਗਾ ਹੂ-ਬ-ਹੂ ਉਸ ਤਰ੍ਹਾਂ ਦੀ ਨਕਲ ਕਰਨ ਦੀ ਕੋਸ਼ਿਸ ਕਰੇਗਾ। "ਜਿਹੋ ਜਿਹੀ ਸੰਗਤ ਉਹੋ ਜਿਹੀ ਰੰਗਤ।" ਬਾਅਦ ਵਿਚ ਜਦੋਂ ਉਸ ਦੀਆਂ ਆਦਤਾਂ ਪੱਕ ਜਾਂਦੀਆਂ ਹਨ ਤਾਂ ਅਸੀਂ ਬੇਬਸ ਹੋ ਜਾਂਦੇ ਹਾਂ ਤੇ ਫਿਰ ਆਪਣੇ ਫਰਜ਼ਾਂ ਤੋਂ ਕੰਨੀਂ ਕਤਰਾਉਂਦੇ ਹੋਏ ਇਹ ਕਹਿ ਕੇ 'ਸੱਚੇ' ਹੋ ਜਾਂਦੇ ਹਾਂ ਕਿ ਸਾਡੀ ਸੰਤਾਨ ਸਾਡੇ ਵੱਸੋਂ ਬਾਹਰ ਹੈ। ਜਦੋਂ ਅਸੀਂ ਆਪ ਖ਼ੁਦ ਪਤਿਤ ਹੋ ਕੇ ਗੁਰਮਤਿ ਦੇ ਅਸੂਲਾਂ ਨੂੰ ਸਮਝਿਆ ਹੀ ਨਹੀਂ, ਗੁਰਦੁਆਰਾ ਸਾਹਿਬ ਕਦੀ ਗਏ ਹੀ ਨਹੀਂ, ਸਿੱਖ ਇਤਿਹਾਸ ਬਾਰੇ ਬੱਚੇ ਨੂੰ ਕਦੀ ਜਾਣਕਾਰੀ ਦਿੱਤੀ ਹੀ ਨਹੀਂ, ਗੁਰਸਿੱਖੀ ਦੀ ਅਹਿਮੀਅਤ ਦਾ ਪਤਾ ਹੀ ਨਹੀਂ, ਖ਼ੁਦ ਦਾ ਜੀਵਨ ਝੂਠ ਦਾ ਪੁਲੰਦਾ ਬਣਿਆ ਰਿਹਾ, ਤਾਂ ਅਸੀਂ ਬੱਚੇ ਨੂੰ ਕੀ ਸਿੱਖਿਆ ਦੇਵਾਂਗੇ ਕਿ ਇੱਕ ਚੰਗਾ ਇਨਸਾਨ ਬਣਨ ਲਈ ਕਿਹੜੇ ਗੁਣ ਉਸ ਲਈ ਸਹਾਇਕ ਹਨ?

ਅੱਜ ਲੋੜ ਹੈ, ਸਾਨੂੰ ਸਭ ਨੂੰ ਗੁਰਸਿੱਖੀ ਜੀਵਨ ਧਾਰਨ ਕਰਨ ਦੀ। ਸਿੱਖ ਧਰਮ ਇਕ ਸ੍ਰੇਸ਼ਟ ਧਰਮ ਹੈ, ਜਿਸ ਨੂੰ ਵਿਸ਼ਵ-ਚਿੰਤਕਾਂ ਨੇ ਮੰਨਣਾ ਸ਼ੁਰੂ ਦਿੱਤਾ ਹੈ। ਸਾਨੂੰ ਆਪਣੇ ਬੱਚਿਆਂ ਨੂੰ ਨਸ਼ਿਆਂ ਤੋਂ ਬਚਾਉਣ ਲਈ, ਉਨ੍ਹਾਂ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਅਤੇ ਪੇਸ਼ ਆ ਰਹੀਆਂ ਮੁਸ਼ਕਿਲਾਂ ਨੂੰ ਦੂਰ ਕਰਨ ਲਈ ਸਮਾਂ ਕੱਢਣਾ ਹੋਵੇਗਾ ਅਤੇ ਉਨ੍ਹਾਂ ਨੂੰ ਸੁਚੇਤ ਕਰਨਾ ਪਵੇਗਾ। ਨੌਜਵਾਨਾਂ ਨੂੰ "ਸਿੱਖ ਰਹਿਤ ਮਰਯਾਦਾ" ਵਿਚ ਲਿਆਉਣ ਦੇ ਨਾਲ-ਨਾਲ ਸਾਨੂੰ ਖ਼ੁਦ ਨੂੰ ਵੀ ਰਹਿਤ ਮਰਯਾਦਾ ਵਿਚ ਆਉਣਾ ਹੋਵੇਗਾ। ਨਸ਼ੇ ਦੇ ਭਿਆਨਕ ਅਜਗਰ ਨੂੰ ਖ਼ਤਮ ਕਰਨ ਲਈ ਮਾਤਾ-ਪਿਤਾ ਦੇ ਨਾਲ-ਨਾਲ ਅਧਿਆਪਕਾਂ, ਧਾਰਮਿਕ ਸੁਸਾਇਟੀਆਂ ਅਤੇ ਸਰਕਾਰ ਨੂੰ ਵੀ ਅਹਿਮ ਰੋਲ ਅਦਾ ਕਰਨਾ ਪਵੇਗਾ। ਵਿਕ ਰਹੀਆਂ ਨਸ਼ੇ ਦੀਆਂ ਦਵਾਈਆਂ, ਇੰਜੈਕਸ਼ਨ, ਖੁੱਲ੍ਹੇਆਮ ਵਿਕ ਰਹੀ ਸ਼ਰਾਬ ਅਤੇ ਪਿੰਡਾਂ ਵਿਚ ਨਹਿਰਾਂ ਦੀ ਤਰ੍ਹਾਂ ਨਿਕਲ ਰਹੀ ਦੇਸੀ ਸ਼ਰਾਬ ਇਸ ਸਭ ਨੂੰ ਕੰਟਰੋਲ ਕਰਨਾ ਹੋਵੇਗਾ, ਤਾਂ ਜੋ ਨਸ਼ਿਆਂ ਰਾਹੀਂ ਹੋ ਰਹੇ ਨੌਜਵਾਨ ਪੀੜੀ ਦੇ ਸਰੀਰਿਕ ਸ਼ੋਸ਼ਣ ਅਤੇ ਘਾਣ ਨੂੰ ਰੋਕਿਆ ਜਾ ਸਕੇ। ■

*ਗ਼ਦਰ ਲਹਿਰ ਦੇ ਸੰਦਰਭ ਵਿਚ*

# ਖ਼ਾਲਸਾ ਦੀਵਾਨ ਸੁਸਾਇਟੀ, ਹਾਂਗਕਾਂਗ

*-ਸ. ਜੈਤੇਗ ਸਿੰਘ ਅਨੰਤ**

ਸਿੱਖ ਕੌਮ ਇਕ ਮਿਹਨਤਕਸ਼, ਸਿਰੜੀ, ਸਿਦਕੀ, ਦੇਸ਼ ਭਗਤੀ ਵਿਚ ਰੰਗੀ, ਪਰਉਪਕਾਰੀ, ਬਹਾਦਰ, ਨਿਰਭੈ ਤੇ ਆਪਣੇ ਦੇਸ਼ ਤੇ ਧਰਮ ਲਈ ਮਰ ਮਿਟਣ ਵਾਲੀ ਸੰਸਾਰ ਪ੍ਰਸਿੱਧ ਕੌਮ ਹੈ। ਇਸ ਕੌਮ ਦੇ ਹਿੰਮਤੀ ਤੇ ਮਿਹਨਤੀ ਸੂਰਮਿਆਂ ਨੇ ਚੰਗੇ ਰੋਜ਼ਗਾਰ ਦੀ ਤਲਾਸ਼ ਤੇ ਚੰਗੇ ਕਮਾਈ ਦੇ ਸਾਧਨ ਜੁਟਾਉਣ ਲਈ ਅਠਾਰ੍ਹਵੀਂ ਸਦੀ ਦੇ ਅੰਤ ਵਿਚ ਭਾਰਤ ਦੇ ਨੇੜਲੇ ਦੇਸ਼ਾਂ ਵੱਲ ਰੁਖ਼ ਕਰਨਾ ਸ਼ੁਰੂ ਕੀਤਾ। ਪਹਿਲਾਂ ਪਹਿਲ ਇਨ੍ਹਾਂ ਬਰਮਾ, ਥਾਈਲੈਂਡ, ਮਲੇਸ਼ੀਆ, ਇੰਡੋਨੇਸ਼ੀਆ, ਹਾਂਗਕਾਂਗ ਤੇ ਸ਼ੰਘਾਈ (ਚੀਨ) ਵੱਲ ਜਾਣਾ ਸ਼ੁਰੂ ਕੀਤਾ। ਇਸ ਤੋਂ ਇਲਾਵਾ ਫਿਜ਼ੀ, ਨਿਊਜ਼ੀਲੈਂਡ, ਫਿਲਪਾਈਨ ਤੇ ਕਈ ਉੱਦਮੀ ਆਸਟਰੇਲੀਆ ਤਕ ਵੀ ਪੁੱਜੇ। ਉਹ ਅਜਿਹਾ ਸਮਾਂ ਸੀ ਜਦੋਂ ਪੰਜਾਬ ਦੀ ਆਰਥਿਕ ਹਾਲਤ ਬਹੁਤ ਮੰਦੀ ਤੇ ਲੋਕਾਂ ਦਾ ਜੀਵਨ ਗਰੀਬੀ ਰੇਖਾ ਦੇ ਥੱਲੇ ਸੀ। ਅਜਿਹੇ ਸਮੇਂ ਕਈ ਉੱਦਮੀ ਬਾਹਰ ਜਾਣ ਲਈ ਹੱਥ-ਪੈਰ ਮਾਰ ਰਹੇ ਸਨ।

ਅੰਗਰੇਜ਼ ਸਿੱਖਾਂ ਦੀ ਬਹਾਦਰੀ ਤੇ ਵਫਾਦਾਰੀ ਦੇ ਕਦਰਦਾਨ ਸਨ। ਉਹ ਭਲੀ ਪ੍ਰਕਾਰ ਜਾਣਦੇ ਸਨ ਕਿ ਸਿੱਖ ਇਕ ਬਹਾਦਰ, ਨਿਡਰ, ਨਿਰਛਲ ਸੁਭਾਅ ਦੇ ਮਾਲਕ ਹਨ। ਜਦੋਂ ਹਾਂਗਕਾਂਗ ਵਿਚ ਵੱਖ-ਵੱਖ ਵਰਗਾਂ ਦੇ ਬੰਦੇ ਪੁਲਿਸ ਫੋਰਸ ਵਿਚ ਕਾਮਯਾਬ ਨਾ ਹੋਏ ਤਦ ਸੰਨ ੧੮੬੪-੬੬ ਈ: ਵਿਚ ਇਕ ਅੰਗਰੇਜ਼ ਅਫ਼ਸਰ, ਜੋ ਸਿੱਖਾਂ ਬਾਰੇ ਚੰਗੀ ਜਾਣਕਾਰੀ ਰੱਖਦਾ ਸੀ ਤੇ ਸਿੰਧ ਵਿਚ ਅਫ਼ਸਰ ਸੀ, ਨੂੰ ਇੱਥੇ ਪੁਲਿਸ ਅਫ਼ਸਰ ਬਣਾ ਕੇ ਮੰਗਵਾਇਆ ਗਿਆ। Mr. C. V. Creagh ਨੇ ਇੱਥੋਂ ਦੇ ਵਾਤਾਵਰਨ ਨੂੰ ਚੰਗੀ ਤਰ੍ਹਾਂ ਘੋਖਿਆ ਤੇ ਹਾਂਗਕਾਂਗ ਦੀ ਸਰਕਾਰ ਨੂੰ ਪ੍ਰੇਰਨਾ ਕੀਤੀ ਕਿ ਸਿੱਖ ਪੁਲਿਸ ਬੜੀ ਕਾਮਯਾਬ ਰਹੇਗੀ। ਹਾਂਗਕਾਂਗ ਸਰਕਾਰ ਨੇ ਮਿਸਟਰ ਕਰੀ ਦੀ ਸਲਾਹ ਨੂੰ ਮਨਜ਼ੂਰ ਕਰ ਲਿਆ ਤੇ ਸਿੱਖ ਜੁਆਨਾਂ ਦੀ ਭਰਤੀ ਲਈ ਆਦੇਸ਼ ਦੇ ਦਿੱਤਾ। ਇਹ ਭਰਤੀ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ, ਜਲੰਧਰ ਤੇ ਲੁਧਿਆਣਾ ਦੇ ਵਸਨੀਕਾਂ ਵਿਚੋਂ ਕੀਤੀ ਗਈ ਤੇ ਇਹ ਇੱਕ ਸੌ ਜੁਆਨਾਂ ਦਾ ਜਥਾ ਸੰਨ ੧੮੬੭ ਨੂੰ ਹਾਂਗਕਾਂਗ ਪੁੱਜ ਗਿਆ। ਇਹ ਨੌਜਵਾਨ ਸਿਪਾਹੀ ਇਤਨੇ ਕਾਬਲ ਤੇ ਤਸੱਲੀਬਖਸ਼ ਸਾਬਤ ਹੋਏ ਕਿ ਇਨ੍ਹਾਂ ਦੇ ਕੰਮ ਤੋਂ ਪ੍ਰਭਾਵਿਤ ਹੋ ਕੇ ਅਗਲੇ ਸਾਲ ਇੱਕ ਸੌ ਹੋਰ ਜਵਾਨ ਭਰਤੀ ਹੋ ਗਏ।

ਅੰਗਰੇਜ਼ ਅਫ਼ਸਰ ਦੀ ਚੋਣ ਰਾਜਨੀਤਕ ਤੇ ਸਿਆਣਪ ਪੱਖੋਂ ਬੜੀ ਦੂਰਅੰਦੇਸ਼ੀ ਵਾਲੀ ਸੀ। ਉਸ ਨੇ ਇਨ੍ਹਾਂ ਤਿੰਨਾਂ ਜ਼ਿਲ੍ਹਿਆਂ ਦੇ ਜੁਆਨ ਇਸ ਲਈ ਚੁਣੇ ਕਿ ਇੱਥੇ

*ਕੈਨੇਡਾ। ਫੋਨ: ੦੦੧੬੦੪੫੮੧੭੭੫੪

ਲੜਾਈ ਦੇ ਕਾਰਨ ਸਿੱਖਾਂ ਦਾ ਜਾਨੀ ਤੇ ਮਾਲੀ ਨੁਕਸਾਨ ਹੋਇਆ ਸੀ। ਜੁਆਨ ਲੰਮੇ-ਸਲੰਮੇ, ਕੁੰਵਾਰੇ ਤੇ ਚੰਗੇ ਸਰੀਰ ਤੇ ਡੀਲ ਡੌਲ ਵਾਲੇ ਸਨ। ਮਾਪੇ ਵੀ ਇਨ੍ਹਾਂ ਨੂੰ ਭੇਜ ਕੇ ਖੁਸ਼ ਸਨ। ਤਨਖਾਹ ਪੰਦਰ੍ਹਾਂ ਡਾਲਰ ਮਹੀਨਾ ਤੇ ਪੰਜ ਸਾਲ ਦਾ ਐਗਰੀਮੈਂਟ ਸੀ। ਜੇਕਰ ਕੋਈ ਦਸ ਸਾਲ ਕਰੇ, ਤਾਂ ਪੈਨਸ਼ਨ ਦਾ ਹੱਕਦਾਰ ਤੇ ਵੱਡੇ ਤੋਂ ਵੱਡਾ ਅਹੁਦਾ ਹੌਲਦਾਰ ਤੋਂ ਜਮਾਂਦਾਰ ਤਕ ਸੀ। ਪੁਲਿਸ ਕਾਨੂੰਨ ਜਾਣਨ ਲਈ ਪੜ੍ਹਾਈ ਦਾ ਇੰਤਜ਼ਾਮ ਕਰ ਦਿੱਤਾ ਗਿਆ ਸੀ। ਇਹ ਇਤਿਹਾਸਿਕ ਸੱਚਾਈ ਹੈ ਕਿ ਹਾਂਗਕਾਂਗ ਦੀ ਪੁਲਿਸ ਵਿਚ ਭਰਤੀ ਪੰਜਾਬ ਦੇ ਗੁਰਸਿੱਖ ਸਿੱਦਕੀ ਸਿਪਾਹੀਆਂ ਨੇ ਗ਼ਦਰ ਲਹਿਰ ਵਿਚ ਆਪੋ ਆਪਣੇ ਢੰਗ ਨਾਲ ਅਦੁੱਤੀ ਯੋਗਦਾਨ ਪਾਇਆ।

ਜਦ ਹਾਂਗਕਾਂਗ ਸਰਕਾਰ ਨੇ ਪੁਲਿਸ ਵਿਚ ਪੰਜਾਬੀਆਂ ਦਾ ਰਾਹ ਖੋਲ੍ਹ ਦਿੱਤਾ ਤਾਂ ਹੌਲੀ ਹੌਲੀ ਪੰਜਾਬ ਤੋਂ ਪੰਜਾਬੀਆਂ ਦੀ ਆਮਦ ਹੋਣੀ ਸ਼ੁਰੂ ਹੋਈ, ਜੋ ਵਧੇਰੇ ਤੌਰ 'ਤੇ ਮਿਹਨਤ ਮਜਦੂਰੀ ਤੇ ਚੌਂਕੀਦਾਰੀ 'ਜਾਗੋ' ਦਾ ਕੰਮ ਕਰਦੇ ਸਨ। ਇੱਥੋਂ ਦੇ ਲੋਕ ਇਨ੍ਹਾਂ ਦੀ ਇਮਾਨਦਾਰੀ, ਵਫਾਦਾਰੀ ਤੇ ਬਹਾਦਰੀ ਤੋਂ ਭਲੀਭਾਂਤ ਵਾਕਫ ਸਨ। ਕੁਝ ਅਜਿਹੇ ਵੀ ਸਨ, ਜਿਨ੍ਹਾਂ ਥੋੜ੍ਹੀ ਬਹੁਤੀ ਪੂੰਜੀ ਤਜਾਰਤ ਵੱਲ ਲਾਉਣੀ ਸ਼ੁਰੂ ਕੀਤੀ ਤੇ ਛੋਟੇ ਮੋਟੇ ਕਾਰੋਬਾਰ ਦੀ ਸਥਾਪਨਾ ਹੋਣੀ ਸ਼ੁਰੂ ਹੋ ਗਈ। ਕੁਝ ਥੋੜ੍ਹਾ ਪੜ੍ਹੇ-ਲਿਖੇ ਵੀ ਆਪਣੀ ਰੋਜ਼ੀ ਰੋਟੀ ਦੀ ਭਾਲ ਕਰਨ ਲੱਗੇ। ਇਸੇ ਤਰ੍ਹਾਂ ਕਾਫੀ ਗਿਣਤੀ ਵਿਚ ਸਿੰਧੀ ਵੀ ਆਉਣ ਲੱਗੇ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਤੀ ਚੰਗੀ ਸ਼ਰਧਾ ਰੱਖਦੇ ਸਨ। ਇਸੇ ਤਰ੍ਹਾਂ ਤਜ਼ਾਰਤ ਵਿਚ ਪਾਰਸੀਆਂ ਨੇ ਵੀ ਪ੍ਰਵੇਸ਼ ਕਰਨਾ ਸ਼ੁਰੂ ਕੀਤਾ।

੧੯੦੦ ਈ: ਤੋਂ ਅਮਰੀਕਾ, ਕੈਨੇਡਾ ਜਾਣ ਵਾਲੇ ਮਿਹਨਤਕਸ਼ ਤੇ ਸਿਰੜੀ ਸਿੱਖ ਹਾਂਗਕਾਂਗ ਦੇ ਰਸਤੇ ਰਾਹੀਂ ਇਨ੍ਹਾਂ ਮੁਲਕਾਂ ਵਿਚ ਜਾਣੇ ਸ਼ੁਰੂ ਹੋ ਗਏ ਸਨ। ਉਸ ਸਮੇਂ ਜਿੰਨੀ ਵੀ ਸਿੱਖ ਸੰਗਤ ਹਾਂਗਕਾਂਗ ਰਹਿ ਰਹੀ ਸੀ, ਜਿਨ੍ਹਾਂ ਵਿਚ ਬਹੁਤੀ ਗਿਣਤੀ ਪੁਲੀਸ ਦੇ ਸਿਪਾਹੀਆਂ, ਚੌਂਕੀਦਾਰ ਤੇ ਹੋਰ ਮਿਹਨਤਕਸ਼ ਪਰਵਾਸੀ ਤੇ ਛੋਟੇ ਨੌਕਰੀ ਪੇਸ਼ਾ ਲੋਕਾਂ ਦੀ ਸੀ, ਇਨ੍ਹਾਂ ਵੱਲੋਂ ਧਾਰਮਿਕ, ਭਾਈਚਾਰਕ ਤੇ ਸਮਾਜਿਕ ਚੇਤਨਾ ਦੀ ਬੁਲੰਦੀ ਲਈ ਹਾਂਗਕਾਂਗ ਵਿਚ ਗੁਰੂ-ਘਰ ਦੀ ਸਥਾਪਨਾ ਕਰਨ ਹਿੱਤ ਹੰਭਲਾ ਮਾਰਿਆ। ਇੰਝ ਵਰਤਮਾਨ ਗੁਰਦੁਆਰਾ ਸਾਹਿਬ ਜੋ ੩੭੧, ਕੁਈਨਜ਼ ਰੋਡ ਈਸਟ 'ਤੇ ਸਥਿਤ ਹੈ, ਸੰਨ ੧੯੦੧ ਈ: ਵਿਚ ਪ੍ਰਕਾਸ਼ਮਾਨ ਹੋਇਆ। ਇਸ ਦਾ-ਨਾਂ ਉਸ ਸਮੇਂ ਦੀ ਪੱਥਰ ਸਿਲ੍ਹ 'ਤੇ ਉੱਕਰਿਆ "ਸਿੰਘ ਸਭਾ" ਲਿਖਿਆ ਮਿਲਦਾ ਹੈ। ਸੰਨ ੧੯੦੮ ਵਿਚ ਇਸ ਦਾ ਨਾਂ ਤਬਦੀਲ ਕਰ ਕੇ "ਖਾਲਸਾ ਦੀਵਾਨ ਹਾਂਗਕਾਂਗ" ਰੱਖਿਆ। ਇਹ ਗੁਰਦੁਆਰਾ ਅਸਲ ਵਿਚ ਜਿੱਥੇ ਗੁਰਬਾਣੀ ਦਾ ਸੋਮਾ ਸੀ, ਉੱਥੇ ਇਨਕਲਾਬੀਆਂ ਦਾ ਅੱਡਾ ਵੀ ਸੀ। ਇੱਥੇ ਅਮਰੀਕਾ ਤੋਂ "ਗ਼ਦਰ ਦੀ ਗੂੰਜ" ਕਵਿਤਾਵਾਂ ਪੁੱਜਦੀਆਂ ਜੋ ਸੰਗਤਾਂ ਵਿਚ ਵੰਡੀਆਂ ਜਾਂਦੀਆਂ।

ਵਿਦੇਸ਼ਾਂ ਵਿਚ ਸਥਿਤ ਗੁਰਦੁਆਰਾ ਸਾਹਿਬਾਨ ਵਿਚ ਖਾਲਸਾ ਦੀਵਾਨ ਸੁਸਾਇਟੀ ਹਾਂਗਕਾਂਗ ਪਹਿਲਾ ਗੁਰਦੁਆਰਾ ਹੈ, ਜਿੱਥੇ ਦੇਸ਼-ਭਗਤਾਂ ਤੇ ਗ਼ਦਰੀਆਂ ਨੇ ਗ਼ੁਲਾਮੀ ਦੇ

ਸੰਗਲਾਂ ਨੂੰ ਤੋੜਨ ਲਈ ਹੰਭਲਾ ਮਾਰਿਆ। ਇਹ ਉਹ ਥਾਂ ਹੈ ਜਿੱਥੇ ਵੱਡੀ ਗਿਣਤੀ ਵਿਚ ਇਨਕਲਾਬੀ ਭਾਸ਼ਣ ਦਿੱਤੇ ਜਾਂਦੇ, ਕਵਿਤਾਵਾਂ ਪੜ੍ਹੀਆਂ ਜਾਂਦੀਆਂ, ਸੁੱਤੀਆਂ ਕਲਾਂ ਜਗਾਈਆਂ ਜਾਂਦੀਆਂ ਤੇ ਬਗਾਵਤ ਦੀ ਚਿਣਗ ਬਲਦੀ। ਇੱਥੇ ਗ਼ਦਰ ਅਖ਼ਬਾਰ ਵੱਡੀ ਗਿਣਤੀ ਵਿਚ ਵੰਡਿਆ ਜਾਂਦਾ। ਇਸ ਨਾਲ ੨੬ਵੀਂ ਪੰਜਾਬ ਰੈਜਮੈਂਟ ਇਨ੍ਹਾਂ ਦੇ ਅਸਰ ਹੇਠ ਆਈ। ਬਹੁਤ ਸਾਰੇ ਸਿਪਾਹੀ ਹਾਂਗਕਾਂਗ ਵਿੱਚੋਂ ਕੱਢੇ ਗਏ ਕਿਉਂਕਿ ਉਨ੍ਹਾਂ ਦਾ ਸੰਬੰਧ ਗੁਰਦੁਆਰਾ ਸਾਹਿਬ ਤੇ ਉਸ ਦੀਆਂ ਸਰਗਰਮੀਆਂ ਨਾਲ ਸੀ। ਇਹ ਹਾਂਗਕਾਂਗ ਦਾ ਗੁਰਦੁਆਰਾ ਸਾਹਿਬ ਗ਼ਦਰ ਲਹਿਰ ਦਾ ਮੁੱਖ ਅੱਡਾ ਸੀ। ਲੋਕ ਅਮਰੀਕਾ, ਕੈਨੇਡਾ, ਫਿਲਪਾਈਨ ਤੇ ਚੀਨ ਨੂੰ ਵੀ ਆਉਂਦੇ ਜਾਂਦੇ ਇਸੇ ਬੰਦਰਗਾਹ ਰਾਹੀਂ ਲੰਘਦੇ ਸਨ। ਇੱਥੇ ਦੇਸ਼-ਭਗਤਾਂ ਤੇ ਗ਼ਦਰੀਆਂ ਦੀ ਲੁਕਣਗਾਹ ਸੀ। ਅਧਿਕਾਰੀਆਂ ਵੱਲੋਂ ਸਖ਼ਤ ਜਾਬਤੇ ਦੀ ਕਾਰਵਾਈ ਕੀਤੀ ਗਈ। ਇਸ ਗੁਰੂ-ਘਰ ਦੇ ਅਨੇਕਾਂ ਗ੍ਰੰਥੀ ਸਿੰਘ ਵੀ ਅਜਿਹੇ ਹੋਏ ਹਨ ਜਿਨ੍ਹਾਂ ਨੇ ਵੱਧ ਚੜ੍ਹ ਕੇ ਗ਼ਦਰ ਲਹਿਰ ਵਿਚ ਆਪਣਾ ਯੋਗਦਾਨ ਦਿੱਤਾ ਹੈ। ਇਨ੍ਹਾਂ ਵਿਚ ਭਾਈ ਭਗਵਾਨ ਸਿੰਘ, ਭਾਈ ਹਰਨਾਮ ਸਿੰਘ ਕਹੂਟਾ ਤੇ ਭਾਈ ਅਤਰ ਸਿੰਘ ਢੁੱਡੀਕੇ ਦਾ ਥੋੜ੍ਹਾ ਬਹੁਤ ਜ਼ਿਕਰ ਇਤਿਹਾਸਿਕ ਹਵਾਲਿਆਂ ਵਿਚ ਮਿਲਦਾ ਹੈ।

**ਹਾਂਗਕਾਂਗ ਤੇ ਖਾਲਸਾ ਦੀਵਾਨ ਸੁਸਾਇਟੀ ਨਾਲ ਜੁੜੇ ਗ਼ਦਰੀ :**

*ਭਾਈ ਭਾਗ ਸਿੰਘ ਭਿੱਖੀਵਿੰਡ, ਹਾਂਗਕਾਂਗ ਵਿਖੇ ੧੮੯੭ ਈ: ਤੋਂ ੧੯੦੦ ਈ: ਤਕ ਪੁਲਿਸ ਡਿਪਾਰਟਮੈਂਟ ਵਿਚ ਨੌਕਰੀ ਕਰਦੇ ਰਹੇ। ਬਾਅਦ ਵਿਚ ਆਪ ਕੈਨੇਡਾ ਚਲੇ ਗਏ ਤੇ ਉੱਥੇ ਵੈਨਕੁਵਰ ਖਾਲਸਾ ਦੀਵਾਨ ਸੁਸਾਇਟੀ ਦੇ ਪ੍ਰਧਾਨ ਥਾਪੇ ਗਏ। ਕਾਮਾਗਾਟਾਮਾਰੂ ਕੇਸ ਵਿਚ ਅਗਵਾਈ ਕੀਤੀ। ਗੱਦਾਰ ਬੇਲਾ ਸਿੰਘ ਦੀ ਗੋਲੀ ਨਾਲ ਸ਼ਹੀਦੀ ਜਾਮ ਪੀ ਕੇ ਅਮਰ ਹੋ ਗਏ।

*ਭਾਈ ਬਦਨ ਸਿੰਘ ਦਲੇਲ ਸਿੰਘ ਵਾਲਾ (ਮਾਨਸਾ), ਇਹ ਵੀ ੧੯੦੨ ਈ: ਤੋਂ ੧੯੦੭ ਈ: ਤਕ ਜੇਲ੍ਹ ਵਿਭਾਗ ਹਾਂਗਕਾਂਗ ਵਿਚ ਨੌਕਰੀ ਕਰਦੇ ਸਨ।

*ਭਾਈ ਹਰਦਿੱਤ ਸਿੰਘ ਲੰਮੇ ਨੇ ਵੀ ੧੯੦੪ ਈ: ਤੋਂ ੧੯੦੬ ਈ: ਤਕ ਜੇਲ੍ਹ ਵਿਭਾਗ ਹਾਂਗਕਾਂਗ ਵਿਖੇ ਦੋ ਸਾਲ ਤਕ ਨੌਕਰੀ ਕੀਤੀ। ਜੇਲ੍ਹ ਵਿਚ ਹੋ ਰਹੀਆਂ ਵਧੀਕੀਆਂ ਲਈ ਫ਼ੌਜੀਆਂ ਨੂੰ ਜਥੇਬੰਦ ਕੀਤਾ। ਫਿਰ ਇਹ ਵੀ ਵੈਨਕੁਵਰ ਚਲੇ ਗਏ ਤੇ ਮੁੜ ਸੰਨ ੧੯੧੫ ਨੂੰ ਹਾਂਗਕਾਂਗ ਪਰਤੇ। ਇਨ੍ਹਾਂ ਨੇ ਫ਼ੌਜੀਆਂ ਨੂੰ ਅੰਗਰੇਜ਼ਾਂ ਖ਼ਿਲਾਫ਼ ਅਜ਼ਾਦੀ ਲਈ ਪ੍ਰੇਰਿਤ ਕੀਤਾ।

*ਭਾਈ ਹਰਨਾਮ ਸਿੰਘ ਸਾਹਰੀ ਨੇ ੧੯੦੪ ਈ: ਤੋਂ ੧੯੦੭ ਈ: ਤਕ ਹਾਂਗਕਾਂਗ "ਟਰਾਮ ਇਲੈਕਟ੍ਰੋਨਿਕ" ਕੰਪਨੀ ਵਿਚ ਡੇਢ ਸਾਲ ਨੌਕਰੀ ਕੀਤੀ ਤੇ ਡੇਢ ਸਾਲ ਕਿਸੇ ਹੋਰ ਡਿਪਾਰਟਮੈਂਟ ਵਿਚ ਕੰਮ ਕੀਤਾ।

*ਭਾਈ ਸ਼ੇਰ ਸਿੰਘ ਵੇਈਂਪੁਈਂ ਨੂੰ ਹਾਂਗਕਾਂਗ ਵਿਚ ਕੇਂਦਰੀ ਪ੍ਰਬੰਧਕ ਕਮੇਟੀ ਦਾ ਮੈਂਬਰ ਚੁਣਿਆ ਗਿਆ। ਇਸ ਨੇ ਹਾਂਗਕਾਂਗ ਦੇ ਗੁਰਦੁਆਰਾ ਸਾਹਿਬ ਵਿਚ ਗ਼ਦਰੀ

ਕਵਿਤਾਵਾਂ ਪੜ੍ਹੀਆਂ। ਇਸ ਪਾਸ ਗ਼ਦਰ ਪਾਰਟੀ ਦਾ ਅਖੌਤੀ ਵਰਜਿਤ ਸਾਹਿਤ ਸੀ। ਸੰਨ ੧੯੦੬ ਈ: ਵਿਚ ੬ ਮਹੀਨੇ ਨੌਕਰੀ ਕਰ ਕੇ ਸ਼ਿੰਘਾਈ (ਚੀਨ) ਵੱਲ ਚਾਲੇ ਪਾ ਗਏ ਤੇ ਸ਼ਿੰਘਾਈ ਤੋਂ ਕੁਝ ਅਰਸੇ ਬਾਅਦ ਵੈਨਕੂਵਰ ਆ ਗਏ।
*ਭਾਈ ਭਗਵਾਨ ਸਿੰਘ ਪੀਤਮ। ਗ਼ਦਰ ਲਹਿਰ ਵਿਚ ਇਨ੍ਹਾਂ ਦਾ ਵਿਸ਼ੇਸ਼ ਯੋਗਦਾਨ ਹੈ। ਆਪ ਨੇ ਸੰਨ ੧੯੧੦ ਈ: ਤੋਂ ਸੰਨ ੧੯੧੩ ਈ: ਤਕ ਖਾਲਸਾ ਦੀਵਾਨ, ਹਾਂਗਕਾਂਗ ਦੇ ਗ੍ਰੰਥੀ ਦੀ ਸੇਵਾ ਨਿਭਾਈ ਹੈ।
*ਭਾਈ ਹਰਨਾਮ ਸਿੰਘ ਕਹੂਟਾ (ਰਾਵਲਪਿੰਡੀ)। ਇਹ ਕਾਮਾਗਾਟਾਮਾਰੂ ਜਹਾਜ਼ ਦਾ ਮੁਸਾਫ਼ਰ ਸੀ, ਜਿਸ ਨੂੰ ਵੈਨਕੂਵਰ ਉਤਰਨ ਨਾ ਦਿੱਤਾ। ਇਹ ਕਾਮਾਗਾਟਾਮਾਰੂ ਜਹਾਜ਼ ਦੀ ਵਾਪਸੀ ਯਾਤਰਾ ਸਮੇਂ ਸਿਰਕੱਢ ਪ੍ਰਤੀਨਿਧ ਸੀ। ਇਸ ਨੂੰ ਭਾਈ ਭਗਵਾਨ ਸਿੰਘ ਤੋਂ ਬਾਅਦ ਖਾਲਸਾ ਦੀਵਾਨ, ਹਾਂਗਕਾਂਗ ਗੁਰਦੁਆਰਾ ਸਾਹਿਬ ਦਾ ਗ੍ਰੰਥੀ ਲਾਇਆ ਗਿਆ। ਇਹ ੨੫-੨੬ ਨੰਬਰ ਪਲਟਨਾਂ ਵਿਚ ਗ਼ਦਰ ਰਸਾਲਾ ਦਿੰਦੇ ਰਹੇ। ਇਹ ਬਾਬਾ ਨਿਧਾਨ ਸਿੰਘ ਚੁੱਘਾ ਦੇ ਵਿਸ਼ਵਾਸਪਾਤਰ ਸਨ। ਲਾਹੌਰ ਸਾਜ਼ਿਸ਼ ਕੇਸ ਵਿਚ ਭਗੌੜਾ ਹੋ ਗਿਆ, ਪਰ ਡਾ. ਮਥਰਾ ਸਿੰਘ ਸਮੇਤ ਕਾਬਲ ਤੋਂ ਗ੍ਰਿਫ਼ਤਾਰ ਕਰ ਲਿਆ।
*ਭਾਈ ਹਰੀ ਸਿੰਘ ਪੁੱਤਰ ਸ. ਗੁਰਮੁਖ ਸਿੰਘ, ਪਿੰਡ ਨਥਾਣਾ, ਜ਼ਿਲ੍ਹਾ ਫ਼ਿਰੋਜ਼ਪੁਰ। ਇਹ ਹਾਂਗਕਾਂਗ ਵਿਚ ਚੌਕੀਦਾਰੀ ਕਰਦਾ ਸੀ। ਇਸ ਨੇ ਬਾਬਾ ਨਿਧਾਨ ਸਿੰਘ ਚੁੱਘਾ ਵਾਲੀ ਬੱਦੋਵਾਲੀ ਵਿਚਲੀ ਮੀਟਿੰਗ ਵਿਚ ਸ਼ਮੂਲੀਅਤ ਕੀਤੀ ਅਤੇ ਲੁਧਿਆਣੇ ਦੀਆਂ ਡਕੈਤੀਆਂ ਵਿਚ ਭਾਗ ਲਿਆ। ਲਾਹੌਰ ਟ੍ਰਿਬਿਊਨਲ ਨੇ ਇਸ ਨੂੰ ਦਸ ਸਾਲ ਸਖ਼ਤ ਸਜ਼ਾ ਦਿੱਤੀ।
*ਭਾਈ ਇੰਦਰ ਸਿੰਘ ਪਿੰਡ ਮੱਲਾ, ਥਾਣਾ ਜਗਰਾਓਂ, ਜ਼ਿਲ੍ਹਾ ਲੁਧਿਆਣਾ ਦਾ ਵਾਸੀ ਸੀ। ਇਹ ਸਟਾਕਟਨ ਦੇ ਸਿੱਖ ਗੁਰਦੁਆਰਾ ਸਾਹਿਬ ਦਾ ਗ੍ਰੰਥੀ ਸੀ। ਇਹ ਕੋਈ ੧੦ ਸਾਲ ਹਾਂਗਕਾਂਗ ਰਿਹਾ ਅਤੇ ਫਿਰ ਕੈਲੀਫੋਰਨੀਆ ਚਲਾ ਗਿਆ। ਇਹ ਸਟਾਕਟਨ ਦੀ ੩ ਜਨਵਰੀ, ੧੯੧੪ ਦੀ ਗ਼ਦਰ ਪਾਰਟੀ ਦੀ ਅਹਿਮ ਮੀਟਿੰਗ ਦਾ ਮੁੱਖ ਬੁਲਾਰਾ ਸੀ।
*ਭਾਈ ਕੇਸਰ ਸਿੰਘ ਠੱਠਗੜ, ਪਿੰਡ ਠੱਠਗੜ, ਜ਼ਿਲ੍ਹਾ ਤਰਨਤਾਰਨ ਦਾ ਵਸਨੀਕ ਸੀ। ਹਾਂਗਕਾਂਗ ਵਿਚ ਹੋਈ ਮੀਟਿੰਗ ਵਿਚ ਇਹ ਕੇਂਦਰੀ ਮੈਨੇਜਿੰਗ ਕਮੇਟੀ ਦਾ ਮੈਂਬਰ ਚੁਣਿਆ ਗਿਆ। ਇਸ ਨੇ ਹਿੰਦ ਵਿਚ ਮੁੜੇ ਆਗੂਆਂ ਨਾਲ ਰਾਬਤਾ ਰੱਖ ਕੇ ਕਾਰਵਾਈਆਂ ਦਾ ਪ੍ਰਬੰਧ ਕਰਨਾ ਸੀ। ਇਹ ਹਾਂਗਕਾਂਗ ਵਿਚ ਰਸਾਲੇ ਵਿਚ ਭਰਤੀ ਹੋਇਆ। ੧੯੦੦ ਈ: ਵਿਚ ਨੌਕਰੀ ਛੱਡ ਦਿੱਤੀ ਅਤੇ ੧੯੦੨ ਈ: ਵਿਚ ਸ਼ੰਘਾਈ ਚਲਾ ਗਿਆ। ੧੯੦੯ ਈ: ਵਿਚ ਅਮਰੀਕਾ ਸਾਨਫਰਾਂਸਿਸਕੋ ਉਤਰ ਕੇ ਔਰੇਗਨ ਦੇ ਸ਼ਹਿਰ ਅਸਟੋਰੀਆ ਜਾ ਵੱਸਿਆ। ਇਸ ਨੇ ਗ਼ਦਰ ਪਾਰਟੀ ਦੀ ਸਥਾਪਨਾ ਵਿਚ ਖਾਸ ਭੂਮਿਕਾ ਅਦਾ ਕੀਤੀ।

*ਭਾਈ ਮੰਗਲ ਸਿੰਘ ਪਿੰਡ ਲਾਲਪੁਰਾ, ਜ਼ਿਲ੍ਹਾ ਤਰਨਤਾਰਨ, ਤੋਂ ਸੀ। ਇਹ ਕੁਝ ਸਾਲ ਹਾਂਗਕਾਂਗ ਪੁਲਿਸ ਵਿਚ ਅਸਲਾਖਾਨਾ ਵਿਚ ਨੌਕਰੀ ਕਰਦਾ ਰਿਹਾ। ਬਾਅਦ ਵਿਚ ਇਸ ਨੇ ਸੈਕਰਾਮੈਂਟੋ ਵਿਚ ਇਨਕਲਾਬੀ ਮੀਟਿੰਗ ਵਿਚ ਸ਼ਮੂਲੀਅਤ ਕੀਤੀ।

*ਭਾਈ ਰੂੜ ਸਿੰਘ, ਪਿੰਡ ਚੂਹੜ ਚੱਕ, ਜ਼ਿਲ੍ਹਾ ਮੋਗਾ। ਇਹ ਗ਼ਦਰ ਪਾਰਟੀ ਦਾ ਉੱਘਾ ਆਗੂ ਸੀ। ਹਾਂਗਕਾਂਗ ਵਿਖੇ ਇਹ ਹਿੰਦੁਸਤਾਨ ਵਿਚ ਸੰਘਰਸ਼ ਵਾਸਤੇ ਜਾ ਰਹੀ ਕੇਂਦਰੀ ਕਮੇਟੀ ਲਈ ਚੁਣਿਆ ਗਿਆ। ਅੰਗਰੇਜ਼ੀ ਜਾਣਨ ਕਰਕੇ ਇਸ ਨੂੰ ਜਰਮਨ ਕੌਂਸਲ ਲਈ ਚੁਣ ਲਿਆ ਗਿਆ।

*ਭਾਈ ਫੁੰਮਨ ਸਿੰਘ, ਪਿੰਡ ਕਲੇਰ ਕੰਗਾ, ਜਲੰਧਰ। ਇਹ ੨੬ ਪੰਜਾਬ ਇਨਫੈਂਟਰੀ ਹਾਂਗਕਾਂਗ ਵਿਚ ਨੌਕਰ ਸਨ। ਫਰਵਰੀ ੧੯੧੫ ਈ: ਵਿਚ ਬਾਗੀਆਨਾ ਤੇ ਸਾਜ਼ਿਸ਼ੀ ਸੈਨਿਕਾਂ ਸਮੇਤ ਪਰਵਾਸੀ ਗ਼ਦਰੀਆਂ ਨਾਲ ਮਿਲ ਕੇ ਕੰਮ ਕਰਦੇ ਸਨ। ਇਨ੍ਹਾਂ ਨੂੰ ਡਿਸਮਿਸ ਕਰ ਦਿੱਤਾ ਗਿਆ ਸੀ।

*ਭਾਈ ਲਾਭ ਸਿੰਘ ਪੁੱਤਰ ਰਾਮ ਸਿੰਘ, ਪਿੰਡ ਚੱਕਵਾਲੀਆ, ਕਸੂਰ, ਜ਼ਿਲ੍ਹਾ ਲਾਹੌਰ। ਇਸ ਨੇ ਹਾਂਗਕਾਂਗ ਗੁਰੂ-ਘਰ ਵਿਚ ਤਕਰੀਰਾਂ ਕੀਤੀਆਂ ਤੇ ਗ਼ਦਰ ਦਾ ਸਾਹਿਤ ਵੰਡਿਆ। ਇਹ ੨੬ ਪੰਜਾਬ ਇਨਫੈਂਟਰੀ ਹਾਂਗਕਾਂਗ ਨਾਲ ਸੰਬੰਧਿਤ ਸੀ। ੧੬ ਫਰਵਰੀ ਨੂੰ ਰੈਜੀਮੈਂਟ ਵਿੱਚੋਂ ਕੱਢ ਦਿੱਤਾ ਗਿਆ। ਉੱਥੇ ਹੀ ਅਗਲੇ ਦਿਨ ਗ੍ਰਿਫ਼ਤਾਰ ਕਰ ਲਿਆ ਗਿਆ।

*ਭਾਈ ਹੀਰਾ ਸਿੰਘ, ਪਿੰਡ ਚਾਹੜ, ਜ਼ਿਲ੍ਹਾ ਲਾਹੌਰ। ਇਸ ਨੂੰ ਗ਼ਦਰੀ ਹੋਣ ਕਾਰਨ ਦਸੰਬਰ ੧੯੧੪ ਵਿਚ ਹਾਂਗਕਾਂਗ ਤੋਂ ਦੇਸ਼ ਨਿਕਾਲਾ ਮਿਲ ਗਿਆ। ਇਸ ਨੇ ਪਵੀਂ ਇਨਫੈਂਟਰੀ ਦੇ ਜਾਵਨਾਂ ਅਤੇ ੨੩ ਰਸਾਲਾ ਲਾਹੌਰ ਦੇ ਸਵਾਰਾਂ ਨੂੰ ਪ੍ਰੇਰਿਆ। ਇਸ ਨੇ ਧੁਰ ਪੂਰਬ ਤੇ ਹਿੰਦ ਵਿਚ ਗ਼ਦਰ ਦੇ ਪ੍ਰਚਾਰ ਲਈ ਬਹੁਤ ਪ੍ਰਚਾਰ ਕੀਤੇ।

**ਬਾਬਾ ਗੁਰਦਿੱਤ ਸਿੰਘ ਦੀ ਗ੍ਰਿਫ਼ਤਾਰੀ ਤੇ ਕਾਮਾਗਾਟਾਮਾਰੂ ਜਹਾਜ਼ :**

ਖਾਲਸਾ ਦੀਵਾਨ ਹਾਂਗਕਾਂਗ ਵਿਚ ਐਤਵਾਰ ਦੀਵਾਨ ਸਜਿਆ ਤੇ ਬਾਬਾ ਜੀ ਨੇ ਆਪਣੇ ਨਵੇਂ ਉਲੀਕੇ ਪ੍ਰੋਗਰਾਮ ਬਾਰੇ ਸੰਗਤਾਂ ਨੂੰ ਜਾਣਕਾਰੀ ਦਿੱਤੀ ਕਿ ਪੰਜ ਸੌ ਯਾਤਰੂ ਮਿਲ ਜਾਣ ਤਾਂ ਅਸੀਂ ਬਿਨਾਂ ਕਿਸੇ ਰੋਕ ਟੋਕ ਜਹਾਜ਼ ਕਿਰਾਏ 'ਤੇ ਲੈ ਕੇ ਕੈਨੇਡਾ ਪੁੱਜ ਸਕਦੇ ਹਾਂ। ਸੰਗਤਾਂ ਦੇ ਭਰਵੇਂ ਹੁੰਗਾਰੇ ਤੇ ਉਤਸ਼ਾਹ ਨਾਲ ਬਾਬਾ ਜੀ ਨੇ ਕਿਰਾਏ 'ਤੇ ਜਹਾਜ਼ ਲੈਣ ਹਿੱਤ ਫੈਸਲਾ ਕਰ ਲਿਆ। ਇਸ ਤਰ੍ਹਾਂ ਇਕ ਜਪਾਨੀ ਕੰਪਨੀ ਤੋਂ ਜਹਾਜ਼ ਕਿਰਾਏ 'ਤੇ ਲਿਆ ਗਿਆ।

ਇਸ ਦੌਰਾਨ ਹਾਂਗਕਾਂਗ ਸਰਕਾਰ ਨੇ ਬਾਬਾ ਜੀ ਨੂੰ ੨੫ ਮਾਰਚ ੧੯੧੪ ਨੂੰ ਗ੍ਰਿਫ਼ਤਾਰ ਕਰ ਲਿਆ। ੨੮ ਮਾਰਚ, ੧੯੧੪ ਨੂੰ ਜਮਾਨਤ 'ਤੇ ਰਿਹਾਅ ਹੋਣ ਮਗਰੋਂ

*ਬਾਕੀ ਸਫਾ ੮੯ 'ਤੇ*

*ਅਪ੍ਰੈਲ ੨੦੧੪ ਦਾ ਬਾਕੀ*

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

*-ਜਥੇ. ਜੋਗਿੰਦਰ ਸਿੰਘ**

*ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ ॥ (ਪੰਨਾ ੨੪੨)*

**ਫਰੀਦਕੋਟ ਸਟੀਕ, ਭਾਗ ਪਹਿਲਾ, ਪੰਨਾ ੫੩੮**

(ਬਾਲ ਬੁਧਿ) ਨਾਸ ਬੁਧੀ ਅਰਥਾਤ ਅਗਿਆਨੀ ਜਿਉਂ ਬਿਖਯੋਂ ਮੈਂ ਫਸਿਆ ਹੂਆ ਹੈ ਔਰ (ਕਾਮਰਤਿਆ) ਕਾਮਨਾ ਮੈਂ ਖਰਚ ਹੂਏ ਨੇ ਹੰਤਾ ਮਮਤਾ ਨਹੀਂ ਬਿਸਰਾਨੀ। ਕਹੀਂ ਬਾਲ ਬੁਧੀ ਪਾਠ ਹੋਤਾ ਹੈ। ਤਹਾਂ ਐਸੇ ਅਰਥ ਕਰਨਾ (ਬਾਲਬੁਧਿ) ਜੋ ਬਾਲਕਪਨੇ ਕੀ ਰੀਤੀ ਸੀ ਸੋ ਇਸ ਜੀਵ ਨੇ ਮਰਤਿਆਂ ਤਕ ਭੀ ਨਹੀਂ ਬਿਸਾਰੀ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ, ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਤੀਜੀ, ਪੰਨਾ ੩੮੩**

ਬਾਧ= ਨਾਸ ਕਰਨ ਵਾਲੀ ਬੁੱਧੀ ਕਰਕੇ ਜਿਉਂ ਇਹ ਜੀਵ ਉਲਝ ਕੇ ਕਾਮਨਾ ਵਿਚ ਰਤਾ ਹੈ, ਉਹ ਖੋਟੀ ਬੁੱਧੀ ਇਸ ਨੇ ਸਾਰੀ ਉਮਰ ਤਕ ਨਹੀਂ ਬਿਸਰਾਨੀ= ਭੁਲਾਈ।

ਵਾ: ਭਾਈ ਬੰਨੋ ਜੀ ਦੀ ਬੀੜ ਵਿਚ "ਬਾਲ ਬੁਧਿਕਾ ਮਰਤਿਆ ਨਹੀਂ ਬਿਸਰਾਨੀ॥" ਪਾਠ ਹੈ।

ਜਦ ਤੋਂ ਇਹ ਜੀਵ ਬਾਲਕ ਬੁੱਧੀ ਅਰਥਾਤ ਅਗਿਆਤ ਬੁੱਧੀ ਵਿਚ ਉਲਝਿਆ ਹੈ, ਉਹ ਬੁੱਧੀ ਮਰਦਿਆਂ ਤਕ ਇਸ ਨੇ ਭੁਲਾਈ ਨਾ।

**ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਦੂਸਰੀ ਸੈਂਚੀ, ਪੰਨਾ ੮੦੦**

ਵਿਅਕਤੀ ਜਿਸ ਪ੍ਰਕਾਰ ਕੀ ਮਿਥਿਆ ਬੁਧਿ (ਮਾਯਾ, ਧਨ, ਸੰਪਦਾ) ਮੇਂ ਸ਼ੁਰੂ ਦੇ ਹੀ ਉਲਝਾ ਹੂਆ ਹੈ, ਵਹ ਮਰਤੇ ਦਮ ਤਕ ਵੈਸੇ ਹੀ ਬਨੀ ਰਹਤੀ ਹੈ।

**ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੩੨੪**

(ਮਾਇਆ ਦੇ ਮੋਹ ਵਿਚ) ਬੰਨ੍ਹੀ ਹੋਈ (ਬਾਧ) ਬੁੱਧੀ ਵਾਲਾ (ਮਨੁੱਖ) ਜਿਵੇਂ (ਜਵਾਨੀ ਵਿਚ) ਉਲਝਿਆ ਰਹਿੰਦਾ ਹੈ, (ਤਿਵੇਂ) ਮਰਨ ਵੇਲੇ ਵੀ (ਉਸ ਨੂੰ ਮਾਇਆ) ਨਹੀਂ ਭੁੱਲਦੀ।

---

*ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ।*

**ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ, ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੨, ਪੰਨਾ ੬੯੨**

ਬਾਧ ਬੁਧਿ= ਨਾਸ ਹੋ ਜਾਣ ਵਾਲੀ ਅਕਲ। ਕਾਮ ਰਤਿਆ = ਕਾਮਣਾ ਵਿਚ ਰਤਾ ਹੋਯਾ ਜਿਸ ਤਰ੍ਹਾਂ ਬਿਸਮਝ ਆਦਮੀ ਵਿਸ਼ਿਆਂ ਵਿਚ ਫਸਿਆ ਹੋਇਆ ਹੁੰਦਾ ਹੈ ਅਤੇ ਕਾਮਨਾ ਵਿਚ ਰਤੇ ਹੋਏ ਨੇ ਹੰਗਤਾ ਮਮਤਾ ਨਹੀਂ ਭੁਲਾਈ ਹੈ।

**ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ ਤੀਜੀ, ਪੰਨਾ ੧੫੪੮**

(ਸੋ) ਜਿਵੇਂ ਹਾਨੀਕਾਰਕ ਬੁੱਧੀ ਵਿਚ ਘਿਰਿਆ ਰਿਹਾਂ (ਹਾਲਤ ਹੁੰਦੀ ਹੈ) ਮਰਨ ਵੇਲੇ ਬੀ ਉਹ ਨਹੀਂ ਭੁੱਲਦੀ।

**ਸ਼ਬਦਾਰਥ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਪੰਨਾ ੨੪੨**

੧੧. ਫਸਿਆ

੧੨. (ਵਾਧਜ, ਬੁਧਿ) ਮਿਥਿਆ ਸਮਝ। ਪਾਠ 'ਬਾਲਬੁਧਿ' ਅਸ਼ੁੱਧ ਹੈ।

* ਜਿਵੇਂ ਝੂਠੀ ਸਮਝ ਦਾ ਘੇਰਿਆ ਹੋਇਆ ਹੈ, ਮਰਨ ਤਕ ਇਹ ਸਮਝ ਨਹੀਂ ਵਿਸਰਦੀ, ਭਾਵ ਮਰਨ ਲੱਗਿਆਂ ਵੀ ਮਾਇਆ ਵਾਲੀ ਰੁਚੀ ਨਹੀਂ ਜਾਂਦੀ। ਉਸ ਵੇਲੇ ਵੀ ਇਹੋ ਖਿਆਲ ਰਹਿੰਦਾ ਹੈ ਕਿ ਆਪਣੀ ਮਾਇਆ ਨੂੰ ਪਿੱਛੇ ਰਹਿੰਦੇ ਸੰਬੰਧੀਆਂ ਦੇ ਸਪੁਰਦ ਕਰ ਜਾਵਾਂ। ਗੱਲ ਇਹ ਹੈ ਕਿ ਮਨੁੱਖ ਜਿਸ ਚੀਜ਼ ਦੀ ਵਾਸ਼ਨਾ ਵਿਚ ਜ਼ਿੰਦਗੀ ਭਰ ਲੱਗਾ ਰਹਿੰਦਾ ਹੈ, ਅੰਤ ਵੇਲੇ ਭੀ ਉਹ ਜ਼ਾਹਰ ਹੁੰਦੀ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋਫ਼ੈਸਰ ਸਾਹਿਬ ਸਿੰਘ ਜੀ, ਪੋਥੀ ਦੂਜੀ, ਪੰਨਾ ੪੬੭**

ਉਲਝਾਇਓ—ਉਲਝਿਆ ਹੋਇਆ । ਬਾਧ ਬੁਧਿਕਾ—ਮਾਰੀ ਹੋਈ ਮਤਿ ਵਾਲਾ।

(ਮਾਇਆ ਦੇ ਮੋਹ ਵਿਚ) ਮਾਰੀ ਹੋਈ ਮਤਿ ਵਾਲਾ ਮਨੁੱਖ ਜਿਵੇਂ (ਜਵਾਨੀ ਸਮੇਂ ਮਾਇਆ ਦੇ ਮੋਹ ਵਿਚ) ਫਸਿਆ ਰਹਿੰਦਾ ਹੈ, ਮਰਨ ਵੇਲੇ ਭੀ ਉਸ ਨੂੰ ਇਹ ਮਾਇਆ ਨਹੀਂ ਭੁੱਲਦੀ;

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਤੀਜਾ, ਪੰਨਾ ੬੧੦**

ਜਿਵੇਂ ਹੀ ਨਾਸ਼ ਕਰਨ ਵਾਲੀ ਬੁਧੀ ਦਾ ਉਲਝਾਇਆ ਹੋਇਆ (ਜੀਵ, ਬਿਖੇ-ਵਾਸ਼ਨਾ ਵਿਚ ਫਸ ਗਿਆ, ਫਿਰ ਇਸ ਨੂੰ ਉਹ ਵਾਸ਼ਨਾ) ਮਰਦੇ ਦਮ ਤਕ ਨਹੀਂ ਵਿਸਰੀ।

**ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ਡਾ: ਗੁਰਚਰਨ ਸਿੰਘ, ਜਿਲਦ ਦੂਜੀ, ਪੰਨਾ ੧੬੭੮**

ਬਾਧ – ਮਿਥਿਆ "ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀਂ ਬਿਸਰਾਨੀ॥" – ਗਉ ੫, ਅਸ ੧੫, ੪:੧ (ਪੰਨਾ ੨੪੨)

**ਸ: ਮਨਮੋਹਨ ਸਿੰਘ, ਇੰਗਲਿਸ਼ ਟਰਾਂਸਲੇਸ਼ਨ, ਵਾਲੀਅਮ ੨, ਪੰਨਾ ੮੦੦**

ਜਿਵੇਂ ਕਿ ਉਹ ਝੂਠੀ ਸਮਝ ਦਾ ਫਸਾਇਆ ਹੋਇਆ ਹੈ, ਮਰਨ ਵੇਲੇ ਤਾਂਈ ਉਹ ਸਵੈ-ਹੰਗਤਾ ਨੂੰ ਨਹੀਂ ਭੁੱਲਦਾ।

**ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ, ਭਾਗ ਦੂਜਾ, ਪੰਨਾ ੬੩੯**

ਬਾਧਬੁਧਿ – ਸੰਗਜਾ – ਵਾਧਜਬੁਧਿ, ਮਿਥਜਾਗਜਾਨ, 'ਦੁਖਦਾਇਕ ਸਮਝ, ਦੇਖੋ, ਬਾਧ "ਜਿਉ ਉਲਝਾਇਓ ਬਾਧਬੁਧਿਕਾ, ਮਰਤਿਆਂ ਨਹਿ ਬਿਸਰਾਨੀ." (ਗਉ ਅ ਮ: ੫)

**ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਪੰਡਿਤ ਸ਼ਾਮ ਸਿੰਘ ਜੀ, ਪੰਨਾ ੧੨੫**

ਬਾਲ ਬੁਧਿ ਕਾ ਬਾਲਕ ਬੁਧਿ ਤੇ ਲੇ ਕਰਕੇ ਪਾਠਾਂਤਰ ਬਾਧ ਬੁਧਿਕਾ ਬਾਧ ਬੰਧਨ ਕਰਨ ਰਾਹੀਂ ਬੁਧੀ ਦਾ ਆਸਰੇ ਕਰਨ ਹਾਰਾ ਜੋ ਜੀਵ ਮਰਤਿਆ ਪਰਣੰਤ ਨਹੀਂ ਬਿਸਰਾਈ ਮਾਯਾ।

**ਸ੍ਰੀ ਗੁਰੂ ਗ੍ਰੰਥ ਕੋਸ਼, ਸ੍ਰੀਮਤ ਪੰਡਿਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ, ਦੂਜੀ, ਜਿਲਦ ਪੰਨਾ ੧੭੦**

ਬਾਧ – ਸੰਸਕ੍ਰਿਤ ਬਾਧਿਤ। ਪਾਕ੍ਰਿਤ ਬਾਧ। ਦੁਖੀ ; ਤੰਗ ਕੀਤਾ ਹੋਇਆ, ਪੀੜੀਤ, ਕਸ਼ਟ-ਗ੍ਰਸਤ, ਖੰਡਿਤ (ਬੁਧੀ ਵਾਲਾ)- "ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ॥"

ਬਾਲ ਬੁਧਿ – (ਖ.ਤ.ਪੁ. ਸ.। ਸੰਸਕ੍ਰਿਤ ਬਾਲ: ਬੁਦਿਧ੍) ਬਾਲਕ ਦੀ ਬੁਧੀ (ਸਮਾਨ ਸਾਦੇ ਦਿਲ ਵਾਲੇ ਹੋ ਕੇ), ਹਰਖ ਸੋਗ ਤੋਂ ਰਹਿਤ (ਹੋ ਕੇ)। ਯਥਾ – 'ਪਾਇਓ ਬਾਲ ਬੁਧਿ ਸੁਖੁ ਰੇ'। ਬਾਲ ਬੁਧੀ ਵਿਚ ਸੁਖ ਪਾਇਆ। ਭਾਵ ਗਜਾਨੀ ਦੀ ਦਸ਼ਾ ਵੀ ਬਾਲਕ ਵਤ ਹੁੰਦੀ ਹੈ।

੨. ਅਚੇਤ ਬੁਧੀ ਵਾਲਾ। ਯਥਾ- 'ਜਿਉ ਉਲਝਾਇਓ ਬਾਧ ਬੁਧਿ ਕਾਮ ਰਤਿਆ ਨਹੀ ਬਿਸਰਾਨੀ'।

**ਗੁਰਬਾਣੀ ਪਾਠ ਦਰਸ਼ਨ, ਟਕਸਾਲ ਭਿੰਡਰ ਕਲਾਂ, ਪੰਨਾ ੨੯੯**

ਜਿਉ ਉਲਝਾਇਓ ਬਾਧ ਬੁਧਿ੧; ਕਾਮ ਰਤਿਆ ਨਹੀ ਬਿਸਰਾਨੀ॥

੨) ਜਿਉ ਉਲਝਾਇਓ 'ਬਾਲ੨' ਬੁਧਿ ਕਾ; ਮਰਤਿਆ ਨਹੀ ਬਿਸਰਾਨੀ॥

੧. ਨਾਸ ਹੋਈ ਬੁੱਧ ਵਿਚ। ੨. ਜੋ ਬਾਲਪੁਣੇ ਦੀ ਰੀਤ ਸੀ।

ਵਿਸ਼ੇਸ਼ ਨੋਟ: ਉਪਰੋਕਤ ਲਿਖੇ ਵਿਦਵਾਨਾਂ ਦੇ ਅਰਥ ਪਾਠਕਾਂ ਨੇ ਪੜ੍ਹ ਲਏ ਹਨ, ਫਰੀਦਕੋਟ ਟੀਕੇ ਨੇ "ਬਾਲ ਬੁਧਿ" ਪਾਠ ਲਿਖੇ ਹਨ ਪਰ ਅਰਥ ਨਾਸ ਬੁਧੀ ਕਰਦੇ ਹਨ। ਫਿਰ ਅੱਗੇ "ਬਾਲਬੁਧਿ" ਪਾਠ ਕਰਦੇ ਹੋਏ 'ਬਾਲਕਪੁਨੇ ਦੀ ਰੀਤੀ' ਦੇ ਅਰਥ ਕਰਦੇ ਹਨ ਅਤੇ "ਕਾਮ ਰਤਿਆ" ਪਾਠ ਅੰਕਿਤ ਕੀਤਾ ਹੈ। ਸੰਤ ਕਿਰਪਾਲ ਸਿੰਘ ਜੀ ਅਤੇ ਗਿਆਨੀ ਬਿਸ਼ਨ ਸਿੰਘ ਜੀ ਨੇ ਪਾਠ "ਕਾਮ ਰਤਿਆ" ਕੀਤਾ ਹੈ। ਉਨ੍ਹਾਂ ਨੇ ਦੱਸਿਆ ਹੈ ਕਿ 'ਵਾ: ਭਾਈ ਬੰਨੋ ਜੀ ਦੀ ਬੀੜ ਵਿਚ "ਬਾਲ ਬੁਧਿਕਾ ਮਰਤਿਆ ਨਹੀਂ ਬਿਸਰਾਨੀ॥" ਪਾਠ ਹੈ।' ਟਕਸਾਲ ਭਿੰਡਰ ਕਲਾਂ ਨੇ "ਜਿਉ ਉਲਝਾਇਓ ਬਾਧ ਬੁਧਿ੧; ਕਾਮ ਰਤਿਆ ਨਹੀ ਬਿਸਰਾਨੀ॥" ੨) ਜਿਉ ਉਲਝਾਇਓ 'ਬਾਲ੨' ਬੁਧਿ ਕਾ; ਮਰਤਿਆ ਨਹੀ ਬਿਸਰਾਨੀ॥" ਅਤੇ ਪੰਡਿਤ ਹਜ਼ਾਰਾ ਸਿੰਘ ਜੀ ਨੇ ਵੀ ਇਸੇ ਤਰ੍ਹਾਂ ਦੋਵੇਂ ਪਾਠ ਅੰਕਿਤ ਕੀਤੇ ਹਨ। ਦੂਜੇ ਪੱਖੋਂ ਪ੍ਰੋ. ਸਾਹਿਬ ਸਿੰਘ ਜੀ, ਡਾ. ਜੋਧ ਸਿੰਘ ਜੀ, ਡਾ. ਮਨਮੋਹਨ ਸਿੰਘ ਜੀ, ਡਾ. ਰਤਨ ਸਿੰਘ ਜੀ ਜੱਗੀ, ਗਿਆਨੀ ਹਰਿਬੰਸ ਸਿੰਘ ਜੀ, ਪੰਡਿਤ ਹਜ਼ਾਰਾ ਸਿੰਘ ਜੀ ਅਤੇ ਭਾਈ ਕਾਨ੍ਹ ਸਿੰਘ ਨਾਭਾ ਆਦਿ ਨੇ "ਬਾਧ ਬੁਧਿ ਕਾ ਮਰਤਿਆ" ਪਾਠ ਅੰਕਿਤ ਕੀਤਾ ਹੈ। ਜੋ ਗੁਰਬਾਣੀ ਨਿਯਮਾਵਲੀ ਅਨੁਸਾਰ ਦਰੁਸਤ ਜਾਪਦਾ ਹੈ। ਬਾਲਕਪੁਨੇ ਜਾਂ ਲੜਕਪੁਨੇ ਦੇ ਅਰਥਾ ਉਸ ਸਮੇਂ ਆਉਣਗੇ ਜਦ ਨਿਰਛਲਤਾ, ਨਿਸ਼ਕਪਟਤਾ ਆਦਿ ਦੇ ਰੂਪ ਵਿਚ ਹੋਵੇਗਾ। ਉਦਾਹਰਨ ਦੇ ਤੌਰ 'ਤੇ ਹੇਠ ਲਿਖੀਆਂ ਪੰਕਤੀਆਂ ਦੇਖਦੇ ਹਾਂ:

*ਪਾਇਓ ਬਾਲ ਬੁਧਿ ਸੁਖੁ ਰੇ॥* *(ਪੰਨਾ ੨੧੪)*

*ਬਾਲ ਬੁਧਿ ਪੂਰਨ ਸੁਖਦਾਤਾ ਨਾਨਕ ਹਰਿ ਹਰਿ ਟੇਕ ॥* *(ਪੰਨਾ ੭੧੪)*

*ਬਾਲ ਸੁਭਾਇ ਅਤੀਤ ਉਦਾਸੀ ॥* *(ਪੰਨਾ ੧੦੭੬)*

*ਧੰਨੈ ਸੇਵਿਆ ਬਾਲ ਬੁਧਿ ॥* *(ਪੰਨਾ ੧੧੯੨)*

*ਭੋਲੇ ਭਾਇ ਮਿਲੇ ਰਘੁਰਾਇਆ ॥੪॥੬॥* *(ਪੰਨਾ ੩੨੪)*

"ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ॥" ਇਹ ਗੁਰਬਾਣੀ ਦਾ ਸ਼ਬਦ ਗਾਇਨ ਕਰਨ ਸਮੇਂ ਸਾਡੀ ਅਗਵਾਈ ਕਰਦਾ ਹੈ ਕਿ ਇਸ ਸ਼ਬਦ ਦੀਆਂ ਅਰੰਭ ਦੀਆਂ ਤੁਕਾਂ ਵਿਚ ੧੬-੧੩ ਮਾਤਰਾ ਹਨ ਅਤੇ ਇਸ ਤੁਕ ਦੀਆਂ ੧੬-੧੪ ਮਾਤਰਾ ਹਨ ਭਾਵ ਵਿਸ਼ਰਾਮ "ਬੁਧਿ ਕਾ" ਤੇ ਦੇਣਾ ਬਣਦਾ ਹੈ। ਬੁਰਹਾਨਪੁਰ ਵਾਲੇ ਹੱਥ ਲਿਖਤੀ ਸਰੂਪ ਵਿਚ ਪਾਠ "ਕਾਮਿ" ਹੈ ਇਹ ਲੱਗੀ ਸਿਹਾਰੀ ਲਿਖਾਰੀ ਦੀ ਉਕਾਈ ਜਾਪਦੀ ਹੈ ਕਿਉਂ ਕਿ ਦੂਸਰੀਆਂ ਬੀੜਾਂ ਵਿਚ ਸਿਹਾਰੀ ਨਹੀਂ ਹੈ। ਇਸ ਤੁਕ ਦਾ ਅਰਥ ਹੈ ਵਿਨਾਸ਼ਕਾਰੀ (ਬਾਧ) ਬੁੱਧੀ ਦਾ ਉਲਝਾਇਆ ਹੋਇਆ ਇਹ ਜੀਵ ਜਿਵੇਂ ਹੀ ਉਲਝ ਗਿਆ, ਫਿਰ ਇਹ ਮਰਤਿਆਂ (ਮਰਦੇ ਦਮ ਤਕ) ਵਿਸਰਜਨ ਨਹੀਂ ਹੁੰਦੀ, ਭਾਵ, ਖਹਿੜਾ ਨਹੀਂ ਛੱਡਦੀ।

**ਚਲਦਾ...**

*ਗਾਗਰ 'ਚ ਸਾਗਰ-- ੩੯*

# ਮਨ ਦੀ ਮਲੀਨਤਾ ਤੇ ਨਿਰਮਲਤਾ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥*
*ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ॥ (ਪੰਨਾ ੫੫੮)*

ਇਸ ਤੋਂ ਪਹਿਲਾਂ ਅਸੀਂ ਮਨ ਦਾ ਵਜੂਦ, ਮਨ ਦੀ ਖੁਰਾਕ ਤੇ ਮਨ ਦੇ ਅਧਿਐਨ ਸੰਬੰਧੀ ਵਿਚਾਰ ਕੀਤੀ ਹੈ। ਸਤਿਗੁਰਾਂ ਨੇ ਬਾਣੀ ਵਿਚ ਤਨ ਤੇ ਮਨ ਸੰਬੰਧੀ ਇਉਂ ਚਿਤਰਨ ਕੀਤਾ ਹੈ-- "ਤਨ ਹਟੜੀ ਇਹੁ ਮਨੁ ਵਣਜਾਰਾ॥" ਦਰਅਸਲ ਇਹ ਸਰੀਰ ਇਕ ਹੱਟ ਦੇ ਸਮਾਨ ਹੈ ਅਤੇ ਇਸ ਵਿਚ ਵਣਜ-ਵਿਹਾਰ ਕਰਨ ਵਾਲਾ ਮਨ ਹੀ ਹੈ। ਇਸ ਲਈ ਮਨ ਨੂੰ ਵਾਰ-ਵਾਰ ਸਮਝਾਉਣ, ਜਾਗ੍ਰਿਤ ਕਰਨ, ਗਿਆਨ ਪ੍ਰਾਪਤ ਕਰਨ ਲਈ ਪ੍ਰੇਰਿਆ ਹੈ। ਵਿਚਾਰਾਂ ਦੀ ਸਪੱਸ਼ਟਤਾ ਤੇ ਪਵਿੱਤਰਤਾ ਹੀ ਮਨੁੱਖੀ ਸ਼ਖ਼ਸੀਅਤ ਦਾ ਵਜੂਦ ਹੈ। ਧਰਮ ਦੇ ਖੇਤਰ ਵਿਚ ਸਾਧੂ-ਸੰਤਾਂ ਦਾ ਸਿੱਧੀਆਂ ਧਾਰਨਾਵਾਂ ਵਿਚ ਪ੍ਰਚਾਰ ਦਾ ਇਹ ਢੰਗ ਵੀ ਰਿਹਾ ਹੈ:

*ਤੇਰੇ ਮਨ ਦੀ ਮੈਲ ਨਾ ਜਾਵੇ, ਨਹਾਉਂਦਾ ਫਿਰੇ ਤੀਰਥਾਂ 'ਤੇ।*

ਫਿਰ ਉਨ੍ਹਾਂ ਦੀ ਵਿਆਖਿਆਕਾਰੀ ਗੁਰਬਾਣੀ ਵੱਲ ਪਰਤ ਆਉਂਦੀ ਸੀ, ਕਿਉਂਕਿ ਇਹੋ ਜਿਹੀਆਂ ਧਾਰਨਾਵਾਂ ਗੁਰਬਾਣੀ ਵਿੱਚੋਂ (ਰਲਦੀਆਂ-ਮਿਲਦੀਆਂ) ਪੰਕਤੀਆਂ 'ਚੋਂ ਜੋੜੀਆਂ ਹੁੰਦੀਆਂ ਸਨ। ਫੁਰਮਾਨ ਹੈ:

*ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥*
*ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ॥ (ਪੰਨਾ ੬੧)*

ਮੁੱਕਦੀ ਗੱਲ ਇਹ ਕਿ ਇਸ ਸੰਸਾਰ ਦਾ ਵੱਡਾ ਵਰਗ ਬਾਹਰੀ ਫੋਕਟ ਕਰਮ-ਕਾਂਡਾਂ ਨੂੰ ਹੀ ਕਈ ਵਾਰ ਧਰਮ-ਕਰਮ ਸਮਝ ਕੇ ਭਟਕਣਾ ਦਾ ਸ਼ਿਕਾਰ ਰਿਹਾ ਹੈ ਅਤੇ ਅੱਜ ਵੀ ਹੈ। ਕਿਸੇ ਮਨੁੱਖ ਦੀ ਜੀਵਨ-ਜਾਚ ਵਿਚ ਜਾਂ ਵਿਵਹਾਰ ਵਿਚ ਬਦਲਾਓ ਉਸ ਸਮੇਂ ਆਉਂਦਾ ਹੈ ਜਦ ਉਸ ਦੇ ਵਿਚਾਰ ਬਦਲਦੇ ਹਨ ਕਿਉਂਕਿ 'ਮਨ' ਫੁਰਨਿਆਂ (ਵਿਚਾਰ) ਦਾ ਵਜੂਦ ਹੈ। ਸੰਗਤ-ਪੰਗਤ, ਸਰੋਵਰ, ਤੀਰਥ, ਯਾਤਰਾ, ਕਥਾ-ਕੀਰਤਨ, ਸੇਵਾ, ਦਇਆ, ਦਾਨ ਆਦਿ ਸਭਨਾਂ ਵਿਚ ਮੁੱਖ ਸੁਨੇਹਾ ਤਾਂ ਮਾਨਵਤਾ ਦੀ ਬਿਰਤੀ ਜਾਂ ਵਿਚਾਰਾਂ ਨੂੰ ਤਬਦੀਲ ਕਰਨਾ ਤੇ ਧਰਮ-ਕਰਮ ਦੀ ਰੰਗਤ ਦੇਣੀ ਹੈ। ਜੇ ਵਿਚਾਰ-ਸ਼ਕਤੀ ਤਬਦੀਲ ਨਹੀਂ ਹੁੰਦੀ ਤਾਂ ਸਭ ਕੁਝ ਫੋਕਟ ਕਰਮ-ਕਾਂਡ ਬਣ ਕੇ ਰਹਿ ਜਾਏਗਾ। ਤੱਤ-ਗਿਆਨ ਤਾਂ ਇਹ ਹੈ ਕਿ ਸੰਗਤ-ਪੰਗਤ ਵਿਚ ਬੈਠ ਕੇ ਊਚ-

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ: ੯੮੧੫੯-੮੫੫੫੯*

ਨੀਚ, ਛੂਤ-ਛਾਤ ਦੇ ਭੇਦਭਾਵ ਖਾਤਮ ਹੋਣੇ ਚਾਹੀਦੇ ਹਨ। "ਸਭਨਾ ਜੀਆ ਕਾ ਇਕੁ ਦਾਤਾ" ਅਤੇ "ਏਕ ਨੂਰ ਤੇ ਸਭੁ ਜਗੁ ਉਪਜਿਆ" ਸਭ ਮਨ ਦੀ ਬਲਵਾਨ ਖ਼ੁਰਾਕ ਹਨ। ਇਸੇ ਤਰ੍ਹਾਂ ਸਰੋਵਰ ਪਵਿੱਤਰਤਾ ਦਾ ਪ੍ਰਤੀਕ ਹੈ ਅਤੇ ਇੱਥੋਂ ਦੀਆਂ ਭੂਗੋਲਿਕ ਲੋੜਾਂ ਦੀ ਪੂਰਤੀ ਵੀ ਹੈ ਪਰ ਇਸ ਦੇ ਨਾਲ ਇਹ ਤਨ ਨੂੰ ਨਿਰਮਲ ਕਰਦਾ ਹੋਇਆ ਮਾਨਵੀ ਫੁਰਨਿਆਂ ਨੂੰ ਵੀ ਸਾਂਝੀਵਾਲਤਾ ਦਾ ਸਬਕ ਸਿਖਾਉਂਦਾ ਹੈ। ਹੁਣ ਜੇਕਰ ਪਾਣੀ ਅਤੇ ਬਾਣੀ ਦੇ ਫ਼ਲਸਫ਼ੇ ਨੂੰ ਨਾ ਸਮਝਿਆ ਗਿਆ ਤੇ ਵਿਚਾਰਾਂ ਵਿਚ ਤੇਰ-ਮੇਰ ਅਤੇ ਮੈਂ-ਮੇਰੀ ਦਾ ਵਿਤਕਰਾ ਰਿਹਾ ਤਾਂ ਸਭ ਕਿਰਿਆ-ਕਰਮ ਨਿਰਾਰਥਕ ਹੋ ਜਾਣਗੇ। ਸਤਿਗੁਰਾਂ ਨੇ ਅਜਿਹੇ ਵਿਚਾਰਾਂ ਦੇ ਧਾਰਨੀਆਂ ਨੂੰ ਵਾਰ-ਵਾਰ ਸੁਚੇਤ ਕੀਤਾ ਹੈ:

*ਇਹੁ ਮਨੁ ਮੈਲਾ ਇਕੁ ਨ ਧਿਆਏ॥ ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ॥*
*ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ ਹੋਰੁ ਵਧੇਰੈ ਹਉਮੈ ਮਲੁ ਲਾਵਣਿਆ॥*
*(ਪੰਨਾ ੧੧੬)*

ਇਸ ਤਰ੍ਹਾਂ ਸਤਿਗੁਰਾਂ ਨੇ ਬੇਅੰਤ ਪ੍ਰਮਾਣਾਂ ਤੇ ਤਸ਼ਬੀਹਾਂ ਨਾਲ ਮਾਨਵਤਾ ਦੇ ਵਿਚਾਰਾਂ ਨੂੰ ਟੁੰਬਿਆ ਅਤੇ ਸੁਚੇਤ ਕੀਤਾ ਹੈ:

*ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥*
*ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥* *(ਪੰਨਾ ੪੭੨)*

ਦਰਅਸਲ ਮਨੁੱਖ ਆਪਣੀਆਂ ਕਮੀਆਂ-ਪੇਸ਼ੀਆਂ ਦਾ ਖ਼ੁਦ ਚਿੰਤਨ ਕਰੇ ਤਾਂ ਫੁਰਨੇ ਤਬਦੀਲ ਹੁੰਦੇ ਹਨ। ਅਸੀਂ ਗਲਤ ਕਿਸਮ ਦਾ ਰੱਟਾ ਲਾਇਆ ਹੋਇਆ ਹੈ ਕਿ ਮਨੁੱਖ ਬਦਲ ਨਹੀਂ ਸਕਦਾ। ਇਕ ਫੁਰਨਾ ਲੋਕਾਂ ਦੇ ਮਨਾਂ ਵਿਚ ਘਰ ਚੁੱਕਾ ਹੈ ਕਿ "ਵਾਰਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ।" ਇਸ ਦਾ ਦੂਜਾ ਪਾਸਾ ਵੀ ਹੈ ਜੋ ਸੁਚੇਤ ਕਰਦਾ ਹੈ ਕਿ "ਵਾਰਸ ਸ਼ਾਹ ਤਦ ਆਦਤਾਂ ਜਾਂਦੀਆਂ ਨੇ ਜੇਕਰ ਛੱਡੀਏ ਥੋੜੀਆਂ ਥੋੜੀਆਂ ਜੀ।" ਹੁਣ ਚਿੰਤਨ ਹੋਵੇਗਾ ਤਾਂ ਚੇਤਨਾ ਜਾਗੇਗੀ, ਗਿਆਨ ਆਵੇਗਾ ਤਾਂ ਅਗਿਆਨ ਜਾਵੇਗਾ, ਦੀਵਾ ਜਗੇਗਾ ਤਾਂ ਹਨ੍ਹੇਰਾ ਦੂਰ ਹੋਵੇਗਾ। ਇਹ ਸਭ ਜਾਗ੍ਰਿਤੀ ਕਰਕੇ ਹੋਣਾ ਹੈ, ਜਾਗ੍ਰਿਤੀ ਗਿਆਨ ਨਾਲ ਆਵੇਗੀ, ਗਿਆਨ ਹੋਏਗਾ ਤਾਂ ਮਨ ਬਦਲੇਗਾ, ਨਹੀਂ ਤਾਂ ਪਰਨਾਲਾ ਉੱਥੇ ਦਾ ਉੱਥੇ। ਸਾਡੇ ਲਈ "ਸੱਜਣ ਠੱਗ ਦੀ ਸਾਖੀ", "ਨੂਰ ਸ਼ਾਹ ਜਾਦੂਗਰਨੀ", "ਕੌਡਾ ਭੀਲ", "ਭਾਈ ਬਿਧੀ ਚੰਦ" ਆਦਿ ਬੇਅੰਤ ਸਿੱਖ-ਸਾਹਿਤ ਦੀਆਂ ਸਾਖੀਆਂ ਤੇ ਇਤਿਹਾਸਿਕ ਘਟਨਾਵਾਂ ਮਨ ਦੇ ਬਦਲਣ ਦੇ ਪ੍ਰਮਾਣ ਹਨ।

ਇਕ ਵਿਦਵਾਨ ਦਾ ਕਥਨ ਹੈ ਕਿ ਗੁਣਾਂ ਨਾਲ ਭਰਿਆ ਮਨ ਸਵਰਗ ਹੈ ਅਤੇ ਔਗੁਣਾਂ ਵਿਚ ਗਰਕ ਹੋਇਆ ਮਨ ਨਰਕ ਦੀ ਨਿਸ਼ਾਨੀ ਹੈ। ਹਰ ਇਕ ਇਨਸਾਨ ਦੇ ਵਿਚਾਰ ਹੀ ਉਸ ਲਈ ਸਵਰਗ ਤੇ ਨਰਕ ਦਾ ਨਿਰਮਾਣ ਕਰਦੇ ਹਨ। "ਪੰਜਾਬੀ

ਮੁਹਾਵਰਾ ਕੋਸ਼" ਵਿਚ ਮਨ ਸੰਬੰਧੀ ਇਕ ਸੌ ਦੇ ਕਰੀਬ ਮੁਹਾਵਰੇ ਹਨ, ਜਿਨ੍ਹਾਂ ਵਿਚ ਮਨੁੱਖੀ ਮਨ ਦੇ ਵੱਖ-ਵੱਖ ਹਾਵਾਂ-ਭਾਵਾਂ ਦਾ ਹੀ ਵਰਣਨ ਹੈ।

ਇਸ ਲੇਖ ਦੇ ਅਰੰਭ ਵਿਚ ਦਿੱਤੀਆਂ ਪੰਕਤੀਆਂ ਮਾਨਵਤਾ ਨੂੰ ਸੁਚੇਤ ਕਰਦੀਆਂ ਹਨ ਕਿ ਜੇਕਰ ਮਨੁੱਖ ਦਾ ਮਨ ਵਿਕਾਰਾਂ ਦੀ ਮੈਲ ਨਾਲ ਭਰਿਆ ਰਹੇ ਤਾਂ ਮਨੁੱਖ ਜੋ ਕਰੇਗਾ ਉਹ ਵਿਕਾਰ ਹੀ ਹੋਣਗੇ। ਸਰੀਰ ਨੂੰ ਕੇਵਲ ਤੀਰਥਾਂ ਆਦਿ 'ਤੇ ਇਸ਼ਨਾਨ ਕਰਾਉਣ ਨਾਲ ਮਨ ਪਵਿੱਤਰ ਨਹੀਂ ਹੋ ਸਕਦਾ। ਇਹ ਸੰਸਾਰ ਸਰੀਰਿਕ ਇਸ਼ਨਾਨ ਦੇ ਭੁਲੇਖੇ 'ਚ ਪੈ ਕੇ ਕੁਰਾਹੇ ਤੁਰਿਆ ਜਾ ਰਿਹਾ ਹੈ ਤੇ ਕੋਈ ਵਿਰਲਾ ਮਨੁੱਖ ਹੀ ਸੱਚਾਈ ਨੂੰ ਸਮਝਦਾ ਹੈ। ਤਾਂ ਫਿਰ ਅਜਿਹਾ ਮਨ ਜੋ ਮਲੀਨ ਹੈ ਉਹ ਪਵਿੱਤਰ ਕਿਵੇਂ ਹੋਵੇ? ਇਸ ਦੀ ਨਿਰਮਲਤਾ ਬਾਰੇ ਸ੍ਰੀ ਗੁਰੂ ਅਮਰਦਾਸ ਜੀ ਇਉਂ ਸਮਝਾਉਂਦੇ ਹਨ:

*ਸਬਦੁ ਚੀਨਿ ਮਨੁ ਨਿਰਮਲੁ ਹੋਵੈ ਤਾ ਹਰਿ ਕੇ ਗੁਣ ਗਾਵੈ॥*
*ਗੁਰਮਤੀ ਆਪੈ ਆਪੁ ਪਛਾਣੈ ਤਾ ਨਿਜ ਘਰਿ ਵਾਸਾ ਪਾਵੈ॥* *(ਪੰਨਾ ਪ੬੫)*

ਭਾਵ ਕਿ ਜਦ ਮਨੁੱਖ ਗੁਰੂ ਦੇ ਸ਼ਬਦ ਨਾਲ ਸਾਂਝ ਪਾਉਂਦਾ ਹੈ ਤਾਂ ਵਿਚਾਰਾਂ ਦੇ ਬਦਲਣ ਨਾਲ ਮਨੁੱਖ ਦਾ ਮਨ ਪਵਿੱਤਰ ਹੁੰਦਾ ਹੈ। ਫਿਰ ਉਹ ਪ੍ਰਭੂ ਦੀ ਸਿਫਤ-ਸਲਾਹ ਕਰਦਾ ਹੈ। ਗੁਰੂ ਦੀ ਮੱਤ ਅਨੁਸਾਰ ਜਦ ਉਹ ਜੀਵਨ ਜੀਊਂਦਾ ਹੈ ਤਾਂ ਆਪਣੇ ਆਪ ਨੂੰ ਪਹਿਚਾਣਦਾ ਹੋਇਆ ਨਿੱਜ ਘਰ ਵਾਸਾ ਪਾਉਂਦਾ ਹੈ। ■

---

## ਖ਼ਾਲਸਾ ਦੀਵਾਨ ਸੁਸਾਇਟੀ. . .

*ਸਫਾ ੮੨ ਦਾ ਬਾਕੀ*

ਆਪ ਅਦਾਲਤ ਵੱਲੋਂ ਬਰੀ ਹੋ ਗਏ। ਬਾਬਾ ਜੀ ਦਾ ਅਨੁਮਾਨ ਪ੦੦ ਯਾਤਰੀਆਂ ਦਾ ਸੀ, ਪਰ ਡਰੇ ਤੇ ਘਬਰਾਏ ਹੋਏ ਲੋਕ ਕਿਸੇ ਜ਼ੋਖ਼ਮ ਵਿਚ ਪੈਣਾ ਨਹੀਂ ਸੀ ਚਾਹੁੰਦੇ। ਇਸ ਕਰਕੇ ਜਹਾਜ਼ ਚੱਲਣ ਸਮੇਂ ਤਕ ਸਿਰਫ਼ ੧੬੫ ਮੁਸਾਫ਼ਰ ਹੀ ਮਿਲ ਸਕੇ। ਇਹ ਕਾਮਾਗਾਟਾਮਾਰੂ ਜਹਾਜ਼ ਬੜੀ ਸਜ ਧੱਜ ਤੇ ਖਾਲਸਾਈ ਕੇਸਰੀ ਨਿਸ਼ਾਨ ਸਾਹਿਬ ਨਾਲ ਗੁਰੂ ਮਹਾਰਾਜ ਦੀ ਓਟ ਲੈ ਕੇ ੪ ਅਪ੍ਰੈਲ ੧੯੧੪ ਨੂੰ ਸ਼ੰਘਾਈ ਪੁੱਜਾ, ਜਿਥੋਂ ੧੧੧ ਹੋਰ ਮੁਸਾਫਰ ਮਿਲੇ। ਇਸ ਤਰ੍ਹਾਂ ਵੈਨਕੂਵਰ ਪੁੱਜਣ ਤਕ ਮੁਸਾਫਰਾਂ ਦੀ ਗਿਣਤੀ ੩੭੬ ਹੋ ਗਈ। ਇਹ ਇਤਿਹਾਸਿਕ ਤੇ ਦਰਦ ਭਰੀ ਘਟਨਾ ਦੇਸ਼ ਦੀ ਆਜ਼ਾਦੀ ਲਈ ਬਗ਼ਾਵਤ ਦੀ ਪਹਿਲੀ ਚਿਣਗ ਸੀ, ਜੋ ਖਾਲਸਾ ਦੀਵਾਨ ਸੁਸਾਇਟੀ ਹਾਂਗਕਾਂਗ ਵੱਲੋਂ ਲਾਈ ਗਈ ਸੀ। ਇਹ ਇਤਿਹਾਸ ਦੇ ਪੰਨਿਆਂ 'ਤੇ ਸਦਾ ਅਮਰ ਰਹੇਗੀ।

***ਹਵਾਲੇ:***

*੧. Who's Who Punjab Fighters: Published by Punjabi University, Patiala.*
*੨. Ghadar Directory: Published by Punjabi University, Patiala.*
*੩. Sikhs in Hongkong: S. Gulbir Singh (Batra).*
*੪. ਗ਼ਦਰ ਲਹਿਰ ਦੀ ਕਹਾਣੀ: ਗਿਆਨੀ ਨਾਹਰ ਸਿੰਘ।* ■

# ਵਾਰ ਬਾਬਾ ਬੰਦਾ ਸਿੰਘ ਬਹਾਦਰ

*-ਸ. ਰਣਜੀਤ ਸਿੰਘ ਆਜ਼ਾਦ**

*ਅੰਮ੍ਰਿਤ ਛਕ ਕੇ ਖੰਡੇ-ਬਾਟੇ ਦਾ,*
*ਬਣਿਆ ਬੈਰਾਗੀ ਤੋਂ ਸਿੰਘ ਸਰਦਾਰ।*
*ਲੈ ਕੇ ਥਾਪੜਾ ਬਾਜਾਂ ਵਾਲੇ ਤੋਂ,*
*ਬਣਿਆ ਖਾਲਸਾ ਪਹਿਨ ਪੰਜਸ ਕਕਾਰ।*
*ਨਾਲ ਲੈ ਜਥਾ ਭਾਰੀ ਸਿੰਘਾਂ ਦਾ,*
*ਹੋ ਜੰਗ ਲਈ ਤਿਆਰ-ਬਰ-ਤਿਆਰ।*
*ਧੌਣ ਮਰੋੜਾਂ ਜਾ ਖਾਨ ਵਜੀਰ ਦੀ,*
*ਜਿੰਨੇ ਮਾਸੂਮਾਂ 'ਤੇ ਕੀਤਾ ਅੱਤਿਆਚਾਰ।*
*ਡੌਲੇ ਫਰਕੇ, ਕਰੀਚੇ ਦੰਦ ਯੋਧੇ ਨੇ,*
*ਅੱਖਾਂ 'ਚੋਂ ਵਰ੍ਹਦੇ ਪਏ ਅੰਗਿਆਰ।*
*ਮੈਂ ਇੱਟ ਨਾਲ ਇੱਟ ਖੜਕਾ ਦਊਂ,*
*ਮਿੱਟੀ ਕਰੂੰ ਤੇਰਾ ਦਰਬਾਰ।*
*ਤੇਰੇ ਕੋੜਮੇ ਦਾ ਕਰੂੰ ਮੈਂ ਖਾਤਮਾ,*
*ਜਲੂਸ ਕੱਢੂੰਗਾ ਸ਼ਹਿਰ ਵਿਚਕਾਰ।*
*ਤੈਨੂੰ ਰਹਿਮ ਰੱਤਾ ਨਾ ਆਇਆ ਓਏ,*
*ਕੇਹਾ ਜ਼ੁਲਮ ਤੂੰ ਦਿੱਤਾ ਗੁਜ਼ਾਰ?*
*ਤੇਰਾ ਬੱਚਿਆਂ ਕੀ ਵਿਗਾੜਿਆ?*
*ਮੱਥਾ ਲਾਉਂਦਾ ਨਾਲ 'ਸੱਚੀ ਸਰਕਾਰ।'*
*ਜ਼ੁਲਮ ਕਰਕੇ ਨਿੱਕੀਆਂ ਜਿੰਦਾਂ ਤੇ,*
*ਵੱਡਾ ਬਣਿਆ ਫਿਰਦੈਂ ਅਹਿਲਕਾਰ।*
*ਹਿਸਾਬ ਲਊਂਗਾ ਪਾਈ ਪਾਈ ਦਾ,*
*ਖੁੰਡੇ ਕਰੂੰ ਤੇਰੇ ਸਭ ਹਥਿਆਰ।*
*ਤੇਰੀ ਵਾਤ ਕਿਸੇ ਨਾ ਪੁੱਛਣੀ,*
*ਬਣਾਈ ਬੈਠਾਂ ਜਿਹੜੀ ਤੂੰ ਸਰਕਾਰ!*
*ਬੰਦਾ ਆ ਪਹੁੰਚਿਆ ਵਿਚ ਸਰਹਿੰਦ ਦੇ,*
*ਅੱਗੋਂ ਮੁਗ਼ਲਾਂ ਦਾ ਘੇਰਾ ਬੇਸ਼ੁਮਾਰ।*
*ਖੰਡੇ-ਭਾਲੇ ਮੈਦਾਨੇ ਰਣ ਖੜਕਦੇ,*
*ਬਿਜਲੀ ਵਾਂਗ ਪਈ ਲਿਸ਼ਕੇ ਤਲਵਾਰ!*
*ਆਹੂ ਲਾਹ ਲਾਹ ਸੁੱਟੇ ਮੁਗ਼ਲਾਂ ਦੇ,*
*ਮੈਦਾਨ-ਏ-ਜੰਗ ਮੱਚੀ ਹਾਹਾਕਾਰ!*
*ਭਾਰਾ ਦੋਹੀਂ ਦਲੀਂ ਮੁਕਾਬਲਾ*
*ਲਾਏ ਲੋਥਾਂ ਦੇ ਭਾਰੀ ਅੰਬਾਰ!*
*ਭਗਦੜ ਮੱਚੀ ਵਿਚ ਮੈਦਾਨ ਦੇ,*
*ਸਿੰਘਾਂ ਕੀਤੇ ਡੂੰਘੇ ਵਾਰ।*
*ਸਿੰਘਾਂ ਲੋਥਾਂ 'ਤੇ ਲੋਥਾਂ ਚਾੜ੍ਹੀਆਂ,*
*ਚੌਪਾਸੀਂ ਮੱਚ ਗਈ ਸੀ ਹਾਹਾਕਾਰ!*
*ਭੰਨੀ ਧੌਣ ਹੰਕਾਰੀ ਵਜੀਰੇ ਦੀ,*
*ਉੱਤੇ ਕਰ ਕੇ ਕਰਾਰਾ ਵਾਰ।*
*ਦੋ-ਫਾੜ ਕਰ ਕੇ ਥੱਲੇ ਸੁੱਟ ਤਾ,*
*ਪਾਪੀ ਮੁਗਲਾਂ ਦਾ ਸਰਦਾਰ।*
*ਬਦਲਾ ਲਿਆ ਸਿੰਘ ਸਰਦਾਰ ਨੇ,*
*ਯੋਧੇ ਗਾਉਣਗੇ ਬੰਦੇ ਦੀ ਵਾਰ।*
*ਯਾਦਾਂ ਰਹਿਣੀਆਂ ਸਦਾ ਸੰਸਾਰ 'ਤੇ,*
*ਹੋਇਆ ਬੰਦਾ ਸਿੰਘ ਬਹਾਦਰ ਸਰਦਾਰ।*
*ਕਾਨੀ 'ਕਾਂਝਲੇ' ਦੀ ਜਸ ਪਈ ਗਾਂਵਦੀ,*
*ਗੱਲ ਤੁਰਦੀ ਰਹੂ ਵਿਚ ਸੰਸਾਰ।*
*'ਆਜ਼ਾਦ' ਸੀਸ ਝੁਕਾਉਂਦਾ ਸ਼ਹੀਦਾਂ ਨੂੰ,*
*ਦਿਲੋਂ ਕਰਦਾ ਰਹੂ ਪੂਰਾ ਸਤਿਕਾਰ।* ■

* ਆਜ਼ਾਦ ਸਟਰੀਟ, ਸ਼ਿਵਪੁਰੀ ਮੁਹੱਲਾ, ਧੂਰੀ (ਪੰਜਾਬ), ੧੪੮੦੨੪ ਮੋ: ੯੪੬੪੬-੯੭੭੮੧




# ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਅੰਤ੍ਰਿੰਗ ਕਮੇਟੀ ਵੱਲੋਂ ਸਾਲ ੨੦੧੪-੧੫ ਦਾ ਬਜਟ ਪਾਸ

ਸ੍ਰੀ ਅੰਮ੍ਰਿਤਸਰ: ੨੭ ਮਾਰਚ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨਗੀ ਹੇਠ ਅੰਤ੍ਰਿੰਗ ਕਮੇਟੀ ਦੀ ਅਹਿਮ ਬੈਠਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਨਵੇਂ ਇਕੱਤਰਤਾ ਹਾਲ ਵਿਖੇ ਹੋਈ। ਇਸ ਵਿਚ ਸ.ਰਘੂਜੀਤ ਸਿੰਘ ਕਰਨਾਲ, ਸੀਨੀਅਰ ਮੀਤ ਪ੍ਰਧਾਨ, ਸ.ਕੇਵਲ ਸਿੰਘ ਜੂਨੀਅਰ ਮੀਤ ਪ੍ਰਧਾਨ, ਸ.ਰਜਿੰਦਰ ਸਿੰਘ ਮਹਿਤਾ, ਸ.ਕਰਨੈਲ ਸਿੰਘ ਪੰਜੋਲੀ, ਸ.ਗੁਰਬਚਨ ਸਿੰਘ ਕਰਮੂੰਵਾਲ, ਸ.ਰਾਮਪਾਲ ਸਿੰਘ ਬਹਿਣੀਵਾਲ, ਸ.ਨਿਰਮੈਲ ਸਿੰਘ ਜੌਲਾਂ, ਸ.ਮੋਹਨ ਸਿੰਘ ਬੰਗੀ, ਸ.ਭਜਨ ਸਿੰਘ ਤੇ ਸ.ਮੰਗਲ ਸਿੰਘ ਅੰਤ੍ਰਿੰਗ ਮੈਂਬਰ ਸ਼ਾਮਲ ਹੋਏ।

ਮੀਟਿੰਗ ਦੌਰਾਨ ਸ.ਸੁਖਦੇਵ ਸਿੰਘ ਭੌਰ, ਜਨਰਲ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਾਲ ੨੦੧੪-੧੫ ਦਾ ਸਾਲਾਨਾ ਬਜ਼ਟ ਪੇਸ਼ ਕੀਤਾ। ਇਸ 'ਤੇ ਅਹਿਮ ਵਿਚਾਰ-ਚਰਚਾ ਕੀਤੀ ਗਈ ਤੇ ਸਰਬ-ਸੰਮਤੀ ਨਾਲ ਸ਼੍ਰੋਮਣੀ ਕਮੇਟੀ ਦਾ ੧ ਅਪ੍ਰੈਲ, ੨੦੧੪ ਤੋਂ ੩੧ ਮਾਰਚ, ੨੦੧੫ ਤਕ ਸਾਲਾਨਾ ਬਜ਼ਟ ਨੌ ਅਰਬ, ਪੰਜ ਕਰੋੜ, ਛੇ ਲੱਖ, ਬਵੰਜਾ ਹਜ਼ਾਰ, ਤਿੰਨ ਸੌ ਰੁਪਏ ਪਾਸ ਕੀਤਾ ਗਿਆ ਤੇ ਹੋਣ ਵਾਲੇ ਖਰਚਿਆਂ ਦੀ ਪ੍ਰਵਾਨਗੀ ਦਿੱਤੀ ਗਈ। ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦੱਸਿਆ ਕਿ ਸ਼੍ਰੋਮਣੀ ਗੁ: ਪ੍ਰ: ਕਮੇਟੀ ਦਾ ਸਾਲ ੨੦੧੪-੧੫ ਦਾ ਸਾਲਾਨਾ ਬਜ਼ਟ ਪਿਛਲੇ ਸਾਲ ਨਾਲੋਂ ੯੯ ਕਰੋੜ, ੮੦ ਹਜ਼ਾਰ, ੨੦੦ ਸੌ ਰੁਪਏ (੧੨.੨੮੩ %) ਵੱਧ ਹੈ।

ਬਜ਼ਟ ਦੀ ਪ੍ਰਸ਼ੰਸਾ ਕਰਦਿਆਂ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਤੋਂ ਇਲਾਵਾ ਬਹੁਤ ਸਾਰੀਆਂ ਵਿੱਦਿਅਕ ਸੰਸਥਾਵਾਂ ਚਲਾ ਰਹੀ ਹੈ। ਇਸ ਤੋਂ ਇਲਾਵਾ ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਨਵੇਂ ੧੩ ਸਕੂਲਾਂ/ਕਾਲਜਾਂ ਦੀ ਉਸਾਰੀ ਦਾ ਕੰਮ ਵੀ ਚੱਲ ਰਿਹਾ ਹੈ। ਪਿਛਲੇ ਸਾਲ ਤੋਂ ਸਕੂਲਾਂ/ਕਾਲਜਾਂ ਦੀਆਂ ਅਰੰਭ ਹੋਈਆਂ ਇਮਾਰਤਾਂ ਨੂੰ ਮੁਕੰਮਲ ਕਰਨ ਲਈ ਹੋਣ ਵਾਲੇ ਖਰਚਿਆਂ ਲਈ ਪ੍ਰਵਾਨਗੀ ਦਿੱਤੀ ਗਈ ਹੈ। ਨਾ-ਮੁਰਾਦ ਬਿਮਾਰੀ ਕੈਂਸਰ ਲਈ ਪਿਛਲੇ ਸਾਲ ਤੋਂ ਕੈਂਸਰ ਪੀੜ੍ਹਤ ਫੰਡ ਬਣਾਇਆ ਗਿਆ ਹੈ। ਇਸੇ ਤਰ੍ਹਾਂ ਗਰੀਬ, ਪੱਛੜੇ ਹੋਣਹਾਰ ਸਿੱਖ ਬੱਚਿਆਂ ਦੀ ਪੜ੍ਹਾਈ ਲਈ ਪਹਿਲਾਂ ਦੀ ਤਰ੍ਹਾਂ ਮਦਦ ਫੰਡ ਵੀ ਰੱਖਿਆ ਗਿਆ ਹੈ। ਇਤਿਹਾਸਿਕ ਪੁਰਾਤਨ ਇਮਾਰਤਾਂ ਦੀ ਸਾਂਭ-ਸੰਭਾਲ ਵੱਲ ਵੀ ਵਿਸ਼ੇਸ਼ ਧਿਆਨ ਦਿੱਤਾ ਗਿਆ ਹੈ। ਮਾਛੀਵਾੜੇ ਦਾ ਜੰਗਲ, ਗੁਰਦੁਆਰਾ ਗੁਰੂ ਕੇ ਬਾਗ ਦਾ ਪੁਰਾਤਨ ਬਾਗ, ਚਮਕੌਰ ਸਾਹਿਬ ਦੀ ਕੱਚੀ ਗੜ੍ਹੀ, ਫਤਿਹਗੜ੍ਹ ਸਾਹਿਬ ਦਾ ਠੰਡਾ ਬੁਰਜ, ਸ੍ਰੀ ਅਨੰਦਪੁਰ ਸਾਹਿਬ ਦੇ ਇਤਿਹਾਸਿਕ ਪੰਜ

ਕਿਲ੍ਹਿਆਂ ਨੂੰ ਪੁਰਾਤਨ ਦਿੱਖ ਦੇਣ ਵੱਲ ਵਿਸ਼ੇਸ਼ ਰੁਚੀ ਦਿਖਾਈ ਗਈ ਹੈ। ਇਸ ਤੋਂ ਇਲਾਵਾ ਨਵੀਆਂ ਸਰਾਵਾਂ ਵੀ ਬਣ ਰਹੀਆਂ ਹਨ। ਉਕਤ ਸਾਰਿਆਂ ਕਾਰਜਾਂ ਨੂੰ ਮੱਦੇਨਜ਼ਰ ਰੱਖਦਿਆਂ ਖਰਚਿਆਂ ਨੂੰ ਪ੍ਰਵਾਨਗੀ ਦਿੱਤੀ ਗਈ ਹੈ।

## ਸੇਵਾ ਤੇ ਭਗਤੀ ਦੇ ਪੁੰਜ ਸਨ ਭਾਈ ਘਨੱਈਆ ਜੀ-ਜਥੇ: ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੨੭ ਮਾਰਚ- ਭਾਰਤੀ ਰੈੱਡ ਕਰਾਸ ਸੁਸਾਇਟੀ ਦੀ ਪੰਜਾਬ ਰਾਜ ਸ਼ਾਖਾ ਵੱਲੋਂ ਨੈਸ਼ਨਲ ਯੂਥ ਐਕਸਚੇਂਜ ਪ੍ਰੋਗਰਾਮ (ਅੰਤਰਰਾਜੀ ਜੂਨੀਅਰ ਰੈੱਡ ਕਰਾਸ ਸਿਖਲਾਈ ਅਤੇ ਸਟੱਡੀ ਕੈਂਪ) ਭਵਨ ਐਸ.ਐਲ. ਪਬਲਿਕ ਸਕੂਲ, ਸ੍ਰੀ ਅੰਮ੍ਰਿਤਸਰ ਵਿਖੇ ਲਗਾਇਆ ਗਿਆ। ਇਸ ਵਿਚ ਦੇਸ਼ ਦੇ ਵੱਖ-ਵੱਖ ਰਾਜਾਂ- ਕਰਨਾਟਕ, ਗੁਜਰਾਤ, ਪੰਜਾਬ, ਹਰਿਆਣਾ, ਜੰਮੂ-ਕਸ਼ਮੀਰ ਅਤੇ ਤਾਮਿਲਨਾਡੂ ਤੋਂ ਲਗਭਗ ੧੫੦ ਵਿਦਿਆਰਥੀਆਂ ਨੇ ਭਾਗ ਲਿਆ।

ਝੰਡਾ ਲਹਿਰਾਉਣ ਦੀ ਰਸਮ ਅਦਾ ਕਰਨ ਉਪਰੰਤ ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵਿਦਿਆਰਥੀਆਂ ਨੂੰ ਅਸ਼ੀਰਵਾਦ ਦਿੱਤਾ। ਉਨ੍ਹਾਂ ਵਿਦਿਆਰਥੀਆਂ ਨੂੰ ਗੁਰੂ ਸਾਹਿਬਾਨ ਵੱਲੋਂ ਵਰੋਸਾਈ ਸ੍ਰੀ ਅੰਮ੍ਰਿਤਸਰ ਦੀ ਪਵਿੱਤਰ ਨਗਰੀ ਵਿਖੇ ਆਉਣ ਲਈ ਵਧਾਈ ਦਿੱਤੀ। ਉਨ੍ਹਾਂ ਕਿਹਾ ਕਿ ਸੇਵਾ ਤੇ ਭਗਤੀ ਦੇ ਪੁੰਜ ਭਾਈ ਘਨੱਈਆ ਜੀ ਇਨਸਾਨੀ ਜਾਮੇ ਵਿਚ ਇਕ ਦਰਵੇਸ਼ ਸਨ, ਜਿਨ੍ਹਾਂ ਕਲਗੀਧਰ ਪਿਤਾ ਦੇ ਦਰਸਾਏ ਮਾਰਗ 'ਤੇ ਚੱਲਦਿਆਂ ਸਮੁੱਚੀ ਮਨੁੱਖਤਾ ਦੀ ਸੇਵਾ ਲਈ ਆਪਾ ਸਮਰਪਨ ਕੀਤਾ। ਇਸ ਮੌਕੇ ਉਨ੍ਹਾਂ ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਰੈੱਡ ਕਰਾਸ ਸੁਸਾਇਟੀ ਨੂੰ ਦੋ ਐਂਬੂਲੈਂਸ, ੫੦ ਹਜ਼ਾਰ ਰੁਪਏ ਦੀ ਨਗਦ ਸਹਾਇਤਾ ਰਾਸ਼ੀ ਅਤੇ ਗਤਕਾ ਪ੍ਰਦਰਸ਼ਨ ਕਰਨ ਵਾਲੀ ਲੜਕੀ ਨੂੰ ੧੧ ਹਜ਼ਾਰ ਰੁਪਏ ਨਗਦ ਇਨਾਮ ਵਜੋਂ ਦਿੱਤੇ। ਰੈੱਡ ਕਰਾਸ ਸੁਸਾਇਟੀ ਵੱਲੋਂ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਭਾਈ ਘਨੱਈਆ ਜੀ ਦੀ ਤਸਵੀਰ ਦੇ ਕੇ ਸਨਮਾਨਿਤ ਕੀਤਾ ਗਿਆ।

ਇਸ ਮੌਕੇ ਵਿਦਿਆਰਥੀਆਂ ਵੱਲੋਂ ਆਲੇ-ਦੁਆਲੇ ਨੂੰ ਸਾਫ਼ ਸੁਥਰਾ ਰੱਖਣ ਦੇ ਮੰਤਵ ਨਾਲ ਸਕੂਲ ਅਤੇ ਇਸ ਦੇ ਆਸ-ਪਾਸ ਦੇ ਖੇਤਰ ਵਿਚ ਸਫ਼ਾਈ ਅਭਿਆਨ ਚਲਾਇਆ ਗਿਆ।

## ਅੰਮ੍ਰਿਤਧਾਰੀ ਲੜਕੀ ਨੂੰ ਜੱਜ ਸਾਹਮਣੇ ਥੱਪੜ ਮਾਰਨ ਵਾਲੇ ਵਕੀਲ 'ਤੇ ਸਖ਼ਤ ਕਾਰਵਾਈ ਹੋਵੇ- ਜਥੇ: ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੪ ਅਪ੍ਰੈਲ- ਜਥੇਦਾਰ ਅਵਤਾਰ ਸਿੰਘ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਨਾਭਾ ਦੇ ਕੋਰਟ ਕੰਪਲੈਕਸ ਵਿਚ ਕਿਸੇ ਕੇਸ 'ਤੇ ਜੱਜ ਸਾਹਮਣੇ ਦੋ ਵਕੀਲਾਂ ਦੀ ਹੁੰਦੀ ਬਹਿਸ ਦੌਰਾਨ ਅੰਮ੍ਰਿਤਧਾਰੀ ਗੁਰਸਿੱਖ ਲੜਕੀ ਬੀਬੀ ਭੁਪਿੰਦਰ ਕੌਰ ਨੂੰ ਦੂਸਰੀ ਧਿਰ ਦੇ ਵਕੀਲ ਵੱਲੋਂ ਥੱਪੜ ਮਾਰੇ ਜਾਣ 'ਤੇ ਉਸ ਵਕੀਲ ਖ਼ਿਲਾਫ਼ ਸਖਤ ਕਾਰਵਾਈ ਦੀ ਮੰਗ ਕੀਤੀ ਹੈ।

ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਕਿਸੇ ਵਕੀਲ ਵੱਲੋਂ ਵਿਰੋਧੀ ਧਿਰ 'ਤੇ ਅਦਾਲਤੀ ਕੰਪਲੈੱਕਸ 'ਚ ਜੱਜ ਸਾਹਮਣੇ ਇਸ ਤਰ੍ਹਾਂ ਹਮਲਾ ਕਰਨਾ ਜਿੱਥੇ ਮਨੁੱਖੀ ਕਦਰਾਂ-ਕੀਮਤਾਂ ਦੀ ਉਲੰਘਣਾ ਹੈ, ਉੱਥੇ

ਅਦਾਲਤ ਦੀ ਵੀ ਹਾਨੀ ਹੈ। ਉਨ੍ਹਾਂ ਕਿਹਾ ਕਿ ਜੇਕਰ ਲੋਕਾਂ ਨੂੰ ਇਨਸਾਫ਼ ਦੁਆਉਣ ਵਾਲੇ ਲੋਕ ਹੀ ਇਸ ਤਰ੍ਹਾਂ ਕਰਨ ਲੱਗ ਪਏ ਤਾਂ ਉਹ ਦਿਨ ਦੂਰ ਨਹੀਂ ਜਦੋਂ ਕਾਨੂੰਨ ਦਾ ਪਾਠ ਪੜ੍ਹਾਉਣ ਵਾਲਿਆਂ ਤੋਂ ਲੋਕਾਂ ਦਾ ਵਿਸ਼ਵਾਸ਼ ਉਠ ਜਾਵੇਗਾ। ਉਨ੍ਹਾਂ ਕਿਹਾ ਕਿ ਆਪ-ਹੁਦਰੀ ਕਾਰਵਾਈ ਕਰ ਕੇ ਵਕਾਲਤੀ ਪੇਸ਼ਾ ਖਰਾਬ ਕਰਨ ਵਾਲੇ ਇਸ ਵਕੀਲ ਵਿਰੁੱਧ ਬਾਰ ਐਸੋਸੀਏਸ਼ਨ ਨੂੰ ਸਖ਼ਤ ਕਾਰਵਾਈ ਕਰਨੀ ਚਾਹੀਦੀ ਹੈ ਤਾਂ ਜੋ ਇਨਸਾਫ਼ ਦੀ ਆਸ ਲਗਾਈ ਮਜਲੂਮਾਂ ਦਾ ਅਦਾਲਤ 'ਤੇ ਵਿਸ਼ਵਾਸ਼ ਬਣਿਆ ਰਹੇ।

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਨਵ-ਨਿਯੁਕਤ ਚਾਰ ਗ੍ਰੰਥੀ ਸਿੰਘ ਸਾਹਿਬਾਨ ਨੇ ਸੇਵਾ ਸੰਭਾਲੀ

ਸ੍ਰੀ ਅੰਮ੍ਰਿਤਸਰ : ੨੧ ਅਪ੍ਰੈਲ: ਸ੍ਰੀ ਅਕਾਲ ਤਖਤ ਸਾਹਿਬ ਵਿਖੇ ਹੋਏ ਵਿਸ਼ੇਸ਼ ਸੇਵਾ-ਸੰਭਾਲ ਸਮਾਗਮ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਚਾਰ ਨਵ-ਨਿਯੁਕਤ ਗ੍ਰੰਥੀ ਸਿੰਘ ਸਾਹਿਬਾਨ ਨੂੰ ਪੰਥਕ ਮਰਯਾਦਾ ਅਨੁਸਾਰ ਸੇਵਾ ਸੌਂਪੀ ਗਈ। ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੇ ਗਿਆਨੀ ਰਘਬੀਰ ਸਿੰਘ, ਗਿਆਨੀ ਅਮਰਜੀਤ ਸਿੰਘ, ਗਿਆਨੀ ਬਲਵਿੰਦਰ ਸਿੰਘ ਅਤੇ ਗਿਆਨੀ ਗੁਰਮਿੰਦਰ ਸਿੰਘ ਦੇ ਨਾਮ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ 'ਗ੍ਰੰਥੀ ਸਿੰਘ' ਵਜੋਂ ਐਲਾਨ ਕੀਤੇ। ਇਸ ਉਪਰੰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਵੱਖ-ਵੱਖ ਸਿੱਖ ਜਥੇਬੰਦੀਆਂ, ਵੱਲੋਂ ਨਵ-ਨਿਯੁਕਤ ਗ੍ਰੰਥੀ ਸਿੰਘ ਸਾਹਿਬਾਨ ਨੂੰ ਦਸਤਾਰਾਂ ਅਤੇ ਸਿਰੋਪਾਓ ਭੇਟ ਕੀਤੇ ਗਏ।

ਇਸ ਤੋਂ ਪਹਿਲਾਂ ਸਮਾਗਮ ਵਿਚ ਹਾਜ਼ਰ ਸੰਗਤਾਂ ਨੂੰ ਸੰਬੋਧਨ ਕਰਦਿਆਂ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਦੀ ਸੇਵਾ ਬਹੁਤ ਉੱਚੀ-ਸੁੱਚੀ ਹੈ। ਇਸ ਸੇਵਾ ਲਈ ਗੁਰਮਤਿ ਵਿਚਾਰਧਾਰਾ ਵਿਚ ਪ੍ਰਪੱਕਤਾ ਦੇ ਨਾਲ-ਨਾਲ ਗੁਰੂ ਦੀ ਭੈਅ-ਭਾਵਨੀ ਅਨੁਸਾਰ ਜੀਵਨ ਜੀਊਣਾ ਵੀ ਜ਼ਰੂਰੀ ਹੈ। ਉਨ੍ਹਾਂ ਨੇ ਨਵ-ਨਿਯੁਕਤ ਗ੍ਰੰਥੀ ਸਿੰਘ ਸਾਹਿਬਾਨ ਨੂੰ ਵਧਾਈ ਦਿੰਦਿਆਂ ਪੂਰਨ ਮਰਯਾਦਾ ਅਨੁਸਾਰ ਸੇਵਾ ਨਿਭਾਉਣ ਲਈ ਪ੍ਰੇਰਨਾ ਕੀਤੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਿੱਖ ਜਗਤ ਦਾ ਕੇਂਦਰੀ ਅਸਥਾਨ ਹੈ। ਇੱਥੋਂ ਦੇ ਗ੍ਰੰਥੀ ਸਿੰਘ ਸਾਹਿਬਾਨ ਸਿੱਖ ਜਗਤ ਲਈ ਸਤਿਕਾਰਤ ਹਨ। ਉਨ੍ਹਾਂ ਕਿਹਾ ਕਿ ਪਹਿਲੇ ਗ੍ਰੰਥੀ ਬਾਬਾ ਬੁੱਢਾ ਜੀ ਤੋਂ ਲੈ ਕੇ ਅੱਜ ਤਕ ਇਸ ਪਾਵਨ ਅਸਥਾਨ 'ਤੇ ਵੱਖ-ਵੱਖ ਸ਼ਖਸੀਅਤਾਂ ਸੇਵਾ ਨਿਭਾਉਂਦੀਆਂ ਰਹੀਆਂ ਹਨ। ਇਨ੍ਹਾਂ ਚਾਰ ਗ੍ਰੰਥੀ ਸਿੰਘਾਂ ਦੇ ਨਾਂਵਾਂ ਦਾ ਫ਼ੈਸਲਾ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਅੰਤ੍ਰਿੰਗ ਕਮੇਟੀ ਵੱਲੋਂ ਕੀਤਾ ਗਿਆ ਹੈ। ਸੇਵਾ ਸੰਭਾਲਣ ਵਾਲੀਆਂ ਚਾਰੇ ਸ਼ਖਸੀਅਤਾਂ ਸੰਬੰਧੀ ਉਨ੍ਹਾਂ ਕਿਹਾ ਕਿ ਇਹ ਗੁਰਮਤਿ ਦੇ ਉੱਘੇ ਵਿਦਵਾਨ ਅਤੇ ਗੁਰਬਾਣੀ ਦੇ ਗਿਆਤਾ ਹਨ। ਸਮਾਗਮ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਅਤੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਮੱਲ ਸਿੰਘ ਨੇ ਵੀ ਸੰਬੋਧਨ ਕੀਤਾ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸੇਵਾ ਸੰਭਾਲਣ ਵਾਲੇ ਗ੍ਰੰਥੀ ਸਿੰਘ ਸਾਹਿਬਾਨ ਨੂੰ ਵਧਾਈ ਦਿੱਤੀ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੁਖ ਸਿੰਘ ਖਾਲਸਾ, ਹੈੱਡ ਗ੍ਰੰਥੀ, ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਅਤੇ ਪੰਜਾਬ ਤੇ ਪੰਜਾਬ ਤੋਂ ਬਾਹਰ ੧ ਤੋਂ ੩੧ ਮਾਰਚ, ੨੦੧੪ ਤਕ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਕੁੱਲ ੪੨੩੧ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ।

## ਜ਼ਿਲ੍ਹਾ ਜਲੰਧਰ ਵਿਖੇ ਗੁਰਮਤਿ ਸਮਾਗਮ

ਪ੍ਰਚਾਰਕ ਭਾਈ ਜਸਵਿੰਦਰ ਸਿੰਘ ਛਾਪਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁ: ਡੇਰਾ ਸੰਤਪੁਰਾ, ਮਾਣਕੋ ਜੱਬੜ, ਤਹਿ: ਆਦਮਪੁਰ, ਜ਼ਿਲ੍ਹਾ ਜਲੰਧਰ ਵਿਖੇ ੧੯ ਮਾਰਚ, ੨੦੧੪ ਨੂੰ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਭਾਈ ਮਹਿੰਦਰ ਸਿੰਘ ਦੇ ਕਵੀਸ਼ਰੀ ਜਥੇ ਨੇ ਸੰਗਤਾਂ ਨੂੰ ਸਿੱਖ-ਇਤਿਹਾਸ ਸਰਵਣ ਕਰਵਾਇਆ। ਇਸ ਦੌਰਾਨ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਕੁੱਲ ੭੦ ਪ੍ਰਾਣੀ ਅੰਮ੍ਰਿਤ-ਪ੍ਰਾਨ ਕਰ ਕੇ ਗੁਰੂ ਵਾਲੇ ਬਣੇ। ਇਸ ਮੌਕੇ ਸਿੰਘ ਸਾਹਿਬ ਗਿ: ਗੁਰਬਚਨ ਸਿੰਘ, ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਵਿਸ਼ੇਸ਼ ਤੌਰ 'ਤੇ ਪੁੱਜੇ ਅਤੇ ਉਨ੍ਹਾਂ ਨੇ ਸੰਗਤਾਂ ਨੂੰ ਬਾਣੀ ਅਤੇ ਬਾਣੇ ਨਾਲ ਜੁੜਨ ਲਈ ਪ੍ਰੇਰਿਆ।

## ਧਰਮ ਪ੍ਰਚਾਰ ਕਮੇਟੀ ਵੱਲੋਂ ਨਸ਼ਾ-ਮੁਕਤੀ ਲਹਿਰ

ਪ੍ਰਚਾਰਕ ਭਾਈ ਗੁਰਨਾਮ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜਥੇ. ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ. ਸਤਬੀਰ ਸਿੰਘ, ਸਕੱਤਰ, ਧਰਮ ਪ੍ਰਚਾਰ ਕਮੇਟੀ ਦੀ ਅਗਵਾਈ ਵਿਚ ਸ਼ੁਰੂ ਕੀਤੀ ਗਈ "ਨਸ਼ਾ-ਮੁਕਤੀ ਲਹਿਰ" ਤਹਿਤ ਮਿਤੀ ੧ ਤੋਂ ੭ ਅਪ੍ਰੈਲ, ੨੦੧੪ ਤਕ ਹਲਕਾ ਧਾਰੀਵਾਲ ਦੇ ਬਲਾਕ ਦੋਰਾਂਗਲਾ ਦੇ ਵੱਖ-ਵੱਖ ਪਿੰਡਾਂ ਵਿਚ "ਨਸ਼ਾ-ਮੁਕਤੀ ਲਹਿਰ" ਚਲਾਈ ਗਈ। ਇਸ ਲਹਿਰ ਵਿਚ ਨੌਜਵਾਨਾਂ ਨੂੰ ਨਸ਼ਿਆਂ ਦੇ ਨੁਕਸਾਨ ਬਾਰੇ ਦੱਸਦਿਆਂ ਹੋਇਆਂ ਉਨ੍ਹਾਂ ਨੂੰ ਨਸ਼ੇ ਨਾ ਕਰਨ ਅਤੇ ਗੁਰਮਤਿ ਵਿਚਾਰਧਾਰਾ ਨਾਲ ਜੁੜ ਕੇ ਗੁਰੂ ਵਾਲੇ ਬਣਨ ਲਈ ਪ੍ਰੇਰਿਤ ਕੀਤਾ ਗਿਆ।

## ਯੂ. ਪੀ. ਸਿੱਖ ਮਿਸ਼ਨ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸ. ਬ੍ਰਿਜਪਾਲ ਸਿੰਘ, ਇੰਚਾਰਜ, ਯੂ. ਪੀ. ਸਿੱਖ ਮਿਸ਼ਨ ਹਾਪੁੜ ਅਤੇ ਭਾਈ ਪ੍ਰਭਦਿਆਲ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਹੋਇਆਂ ਸ. ਸੁਖਮੀਤ ਸਿੰਘ ਕਾਦੀਆਂ, ਮੈਂਬਰ ਸ਼੍ਰੋ:ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਸਹਿਯੋਗ ਨਾਲ ਯੂ. ਪੀ. ਸਿੱਖ ਮਿਸ਼ਨ, ਹਾਪੁੜ ਵੱਲੋਂ ਵੱਖ-ਵੱਖ ਸਥਾਨਾਂ 'ਤੇ ੮ ਜੂਨ, ੨੦੧੩ ਤੋਂ ੪ ਮਾਰਚ, ੨੦੧੪ ਤਕ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਕੁੱਲ ੫੯੮ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

## ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜੰਮੂ ਕਸ਼ਮੀਰ ਵਿਚ ਸ਼ੁਰੂ ਕੀਤੀ ਧਰਮ ਪ੍ਰਚਾਰ ਲਹਿਰ ਤਹਿਤ ਗੁਰਦੁਆਰਾ ਸਿੰਘ ਸਭਾ, ਰਾਮਗੜ ਸਾਂਬਾ ਅਤੇ ਗੁਰਦੁਆਰਾ ਸਿੰਘ ਸਭਾ ਰੈਕਾ, ਸਾਂਬਾ ਵਿਖੇ ੨੯ ਅਤੇ ੩੦ ਮਾਰਚ, ੨੦੧੪ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ੨੨੧ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ-ਰਹਿਤ ਦਿੱਤੇ ਗਏ। ਇਨ੍ਹਾਂ ਸਮਾਗਮਾਂ ਮੌਕੇ ਭਾਈ ਜਰਨੈਲ ਸਿੰਘ ਖਾਲਸਾ, ਭਾਈ ਤਰਨਜੀਤ ਸਿੰਘ, ਸ. ਗੁਰਦੀਪ ਸਿੰਘ ਅਤੇ ਸ. ਜਸਵਿੰਦਰ ਸਿੰਘ ਨੇ ਅੰਮ੍ਰਿਤ ਛਕਣ ਵਾਲੇ ਪ੍ਰਾਣੀਆਂ ਨੂੰ ਵਧਾਈ ਦਿੰਦੇ ਹੋਏ ਧਰਮ ਪ੍ਰਚਾਰ ਕਮੇਟੀ ਦਾ ਵਿਸ਼ੇਸ਼ ਧੰਨਵਾਦ ਕੀਤਾ।

## ਤਰਨ ਤਾਰਨ ਵਿਖੇ ਗੁਰਬਾਣੀ ਕੰਠ ਤੇ ਦਸਤਾਰ ਮੁਕਾਬਲੇ

ਭਾਈ ਲਖਮੀਰ ਸਿੰਘ ਕੱਕਾ ਕੰਡਿਆਲਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਤਰਨ ਤਾਰਨ ਸ਼ਹਿਰ ਵਿਖੇ ੨੯ ਮਾਰਚ, ੨੦੧੪ ਨੂੰ ਬੱਚਿਆਂ ਦੇ ਗੁਰਬਾਣੀ-ਕੰਠ ਅਤੇ ਦਸਤਾਰ ਮੁਕਾਬਲੇ ਕਰਵਾਏ ਗਏ। ਇਨ੍ਹਾਂ ਮੁਕਾਬਲਿਆਂ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ’ਤੇ ਆਉਣ ਵਾਲੇ ਬੱਚਿਆਂ ਨੂੰ ਵਿਸ਼ੇਸ਼ ਸਨਮਾਨ ਤੋਂ ਇਲਾਵਾ ਭਾਗ ਲੈਣ ਵਾਲੇ ਬਾਕੀ ਸਾਰੇ ਬੱਚਿਆਂ ਨੂੰ ਵੀ ਮੈਡਲ ਅਤੇ ਧਾਰਮਿਕ ਸਾਹਿਤ ਦੇ ਕੇ ਸਨਮਾਨਿਤ ਕੀਤਾ ਗਿਆ।

## ਜ਼ਿਲ੍ਹਾ ਤਰਨ ਤਾਰਨ ਵਿਖੇ ਗੁਰਮਤਿ ਸਮਾਗਮ

ਪ੍ਰਚਾਰਕ ਭਾਈ ਗੁਰਬਚਨ ਸਿੰਘ ਕਲਸੀਆਂ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁ: ਸ਼ਹੀਦ ਭਾਈ ਲਖਮੀਰ ਸਿੰਘ, ਪਿੰਡ ਘਰਿਆਲਾ, ਤਹਿਸੀਲ ਪੱਟੀ, ਜ਼ਿਲ੍ਹਾ ਤਰਨ ਤਾਰਨ ਵਿਖੇ ਜਥੇ. ਅਵਤਾਰ ਸਿੰਘ ਘਰਿਆਲਾ, ਮੈਂਬਰ, ਸ਼੍ਰੋ:ਗੁ:ਪ੍ਰ:ਕਮੇਟੀ ਦੀ ਅਗਵਾਈ ਹੇਠ ੭ ਅਤੇ ੮ ਮਾਰਚ, ੨੦੧੪ ਨੂੰ ਦੋ-ਦਿਨਾ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਵੱਖ-ਵੱਖ ਢਾਡੀ, ਰਾਗੀ ਅਤੇ ਕਵੀਸ਼ਰੀ ਜਥਿਆਂ ਨੇ ਸੰਗਤਾਂ ਨੂੰ ਗੁਰਬਾਣੀ ਅਤੇ ਗੁਰ-ਇਤਿਹਾਸ ਸਰਵਣ ਕਰਵਾਇਆ। ਉਕਤ ਸਥਾਨ ’ਤੇ ਹੀ ਮਿਤੀ ੧੧ ਮਾਰਚ, ੨੦੧੪ ਨੂੰ ਅੰਮ੍ਰਿਤ-ਸੰਚਾਰ ਸਮਾਗਮ ਦਾ ਆਯੋਜਨ ਕੀਤਾ ਗਿਆ, ਜਿਸ ਵਿਚ ੭੫ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ। ਇਨ੍ਹਾਂ ਸਮਾਗਮਾਂ ਵਿਚ ਸ. ਗੁਰਬਚਨ ਸਿੰਘ ਕਰਮੂੰਵਾਲ, ਅੰਤ੍ਰਿੰਗ ਮੈਂਬਰ, ਸ. ਖੁਸ਼ਵਿੰਦਰ ਸਿੰਘ ਪੱਟੀ, ਮੈਂਬਰ, ਸ਼੍ਰੋ:ਗੁ:ਪ੍ਰ:ਕਮੇਟੀ, ਸ. ਰਣਜੀਤ ਸਿੰਘ ਬ੍ਰਹਮਪੁਰਾ, ਸ. ਵਿਰਸਾ ਸਿੰਘ ਵਲਟੋਹਾ ਤੋਂ ਇਲਾਵਾ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ।

## ਪਿੰਡ ਭੁਬਾਤ (ਜੀਰਕਪੁਰ) ਵਿਖੇ ਗੁਰਮਤਿ ਸਮਾਗਮ

ਪ੍ਰਚਾਰਕ ਭਾਈ ਆਤਮਾ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਗੁਰਮਤਿ ਪ੍ਰਚਾਰ ਸੇਵਾ ਸੁਸਾਇਟੀ

ਦੇ ਸਹਿਯੋਗ ਨਾਲ ਪਿੰਡ ਭੁਬਾਤ, ਜੀਰਕਪੁਰ ਵਿਖੇ ੧੬ ਤੋਂ ੨੩ ਫਰਵਰੀ, ੨੦੧੪ ਤਕ ਗੁਰਮਤਿ ਕਥਾ ਸਮਾਗਮ ਕਰਵਾਏ ਗਏ। ਇਨ੍ਹਾਂ ਸਮਾਗਮਾਂ ਵਿਚ ਮਿਤੀ ੧੬ ਫਰਵਰੀ ਨੂੰ ਭਾਈ ਪ੍ਰਿਤਪਾਲ ਸਿੰਘ ਪਟਿਆਲਾ, ੧੭ ਫਰਵਰੀ ਨੂੰ ਗਿਆਨੀ ਸਾਹਿਬ ਸਿੰਘ, ੧੮ ਫਰਵਰੀ ਨੂੰ ਗਿ: ਮੱਲ ਸਿੰਘ, ਜਥੇਦਾਰ, ਤਖਤ ਸ੍ਰੀ ਕੇਸਗੜ੍ਹ ਸਾਹਿਬ, ੧੯ ਫਰਵਰੀ ਨੂੰ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਮੁੱਖ ਗ੍ਰੰਥੀ, ਗਿਆਨੀ ਜਗਤਾਰ ਸਿੰਘ, ੨੦ ਫਰਵਰੀ ਨੂੰ ਗਿ: ਮਾਨ ਸਿੰਘ, ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਤੇ ੨੧ ਫਰਵਰੀ ੨੦੧੪ ਨੂੰ ਸਿੰਘ ਸਾਹਿਬ ਗਿ: ਗੁਰਬਚਨ ਸਿੰਘ, ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਨੇ ਗੁਰਮਤਿ ਕਥਾ-ਵਿਚਾਰਾਂ ਰਾਹੀਂ ਸੰਗਤਾਂ ਨੂੰ ਸਿੱਖ-ਇਤਿਹਾਸ, ਗੁਰਬਾਣੀ ਅਤੇ ਗੁਰਮਤਿ ਬਾਰੇ ਜਾਣਕਾਰੀ ਦਿੱਤੀ। ਇਨ੍ਹਾਂ ਸਮਾਗਮਾਂ ਦੌਰਾਨ ਵੱਖ-ਵੱਖ ਕੀਰਤਨੀ ਜਥਿਆਂ ਨੇ ਵੀ ਸੰਗਤਾਂ ਨੂੰ ਗੁਰਬਾਣੀ ਕੀਰਤਨ ਸਰਵਣ ਕਰਵਾ ਕੇ ਨਿਹਾਲ ਕੀਤਾ।

## ਪਿੰਡ ਚਾਚੋਵਾਲੀ ਵਿਖੇ ਗੁਰਮਤਿ ਸਮਾਗਮ

ਪ੍ਰਚਾਰਕ ਭਾਈ ਦਿਲਬਾਗ ਸਿੰਘ ਭੰਗਾਲੀ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਪਿੰਡ ਚਾਚੋਵਾਲੀ (ਹਲਕਾ ਗੁਰੂ ਕਾ ਬਾਗ) ਵਿਖੇ ੭ ਅਤੇ ੮ ਅਪ੍ਰੈਲ, ੨੦੧੪ ਨੂੰ ਦੋ-ਰੋਜ਼ਾ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਵੱਖ-ਵੱਖ ਢਾਡੀ, ਰਾਗੀ ਅਤੇ ਕਵੀਸ਼ਰੀ ਜਥਿਆਂ ਨੇ ਸੰਗਤਾਂ ਨੂੰ ਗੁਰਬਾਣੀ ਕੀਰਤਨ ਅਤੇ ਸਿੱਖ-ਇਤਿਹਾਸ ਨਾਲ ਜੋੜਿਆ। ਇਸ ਤੋਂ ਪਹਿਲਾਂ ਹਲਕੇ ਦੇ ਵੱਖ-ਵੱਖ ਪਿੰਡਾਂ ਵਿਚ ਧਰਮ ਪ੍ਰਚਾਰ ਲਹਿਰ ਚਲਾਈ ਗਈ, ਜਿਸ ਵਿਚ ਭਾਈ ਦਿਲਬਾਗ ਸਿੰਘ ਕਾਲੇਕੇ, ਸ. ਗਿਆਨ ਸਿੰਘ ਭੋਮਾ, ਸ. ਸੁਖਚੈਨ ਸਿੰਘ, ਸ. ਰਣਜੀਤ ਸਿੰਘ ਨੇ ਗੁਰਮਤਿ ਦਾ ਪ੍ਰਚਾਰ ਕਰਦਿਆਂ ਹੋਇਆਂ ਸੰਗਤਾਂ ਨੂੰ ਬਾਣੀ ਤੇ ਬਾਣੇ ਨਾਲ ਜੁੜਨ ਦੀ ਅਪੀਲ ਕੀਤੀ। ਇਸ ਤਹਿਤ ਪਿੰਡ ਚਾਚੋਵਾਲੀ ਵਿਖੇ ੮ ਅਪ੍ਰੈਲ, ੨੦੧੪ ਨੂੰ ਅੰਮ੍ਰਿਤ-ਸੰਚਾਰ ਸਮਾਗਮ ਵੀ ਕਰਵਾਇਆ ਗਿਆ, ਜਿਸ ਵਿਚ ੧੫੫ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

## ਗੁਰਦੁਆਰਾ ਟਿੱਬੀ ਸਾਹਿਬ, ਜੈਤੋ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਪ੍ਰਚਾਰਕ ਭਾਈ ਅਵਤਾਰ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਟਿੱਬੀ ਸਾਹਿਬ, ਗੰਗਸਰ ਜੈਤੋ (ਫਰੀਦਕੋਟ) ਵਿਖੇ ੨੦ ਫਰਵਰੀ, ੨੦੧੪ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਦੌਰਾਨ ੩੧ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਇਸ ਮੌਕੇ ਵੱਖ-ਵੱਖ ਢਾਡੀ ਅਤੇ ਕਵੀਸ਼ਰੀ ਜਥਿਆਂ ਤੋਂ ਇਲਾਵਾ ਸ. ਸੁਖਦੇਵ ਸਿੰਘ, ਮੈਂਬਰ ਸ਼੍ਰੋ:ਗੁ:ਪ੍ਰ:ਕਮੇਟੀ ਅਤੇ ਮੈਨੇਜਰ ਸ. ਕੁਲਵੰਤ ਸਿੰਘ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ।

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੫-੨੦੧੪*